੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਸ੍ਰੀ ਮਾਤਾ ਚੰਦ ਕੌਰ ਜੀ

## ਤੇ

## ਮਾਈਆਂ ਬੀਬੀਆਂ

ਨਿਹਾਲ ਸਿੰਘ

ਪ੍ਰਕਾਸ਼ਕ

ਨਾਮਧਾਰੀ ਇਸਤਰੀ ਵਿਦਿਅਕ ਜੱਥਾ

ਸ੍ਰੀ ਭੈਣੀ ਸਾਹਿਬ

੧. ਪਹਿਲੀ ਵਾਰ ੧੧੦੦
੨. ਬਿ: ੨੦੫੧ / ੧੯੯੫

**ਸਮਰਪਨ**

ਵਿਸ਼ਵ ਭਰ ਦੀਆਂ ਮਾਤਾਵਾਂ, ਭੈਣਾਂ
ਜਿਨ੍ਹਾਂ ਪਤੀਬ੍ਰਤ ਧਰਮ ਪਾਲਦਿਆਂ
ਧਰਮ, ਦੇਸ਼, ਅਥਵਾ ਸਮਾਜ ਹਿਤ
ਕੁਰਬਾਨੀਆਂ ਕੀਤੀਆਂ।

੧. ਪ੍ਰਕਾਸ਼ਕ ਨਾਮਧਾਰੀ ਇਸਤਰੀ ਵਿਦਿਅਕ ਜੱਥਾ
ਸ੍ਰੀ ਭੈਣੀ ਸਾਹਿਬ

੨. ਛਾਪਕ : ਐਮ. ਐਸ. ਪ੍ਰਿੰਟਰਸ, ਮੇਨ ਰੋਡ, ਈਸਟ ਆਜ਼ਾਨ ਨਗਰ, ਦਿੱਲੀ–51, ਫ਼ੋਨ : 2416854

੩. ਮੁੱਲ : ੨੦ ਰੁਪਏ।

# ਆਪਣੇ ਵਲੋਂ

ਕੋਟਾਨ ਕੋਟ ਧੰਨਵਾਦ ਹੈ, ਸਤਿਗੁਰੂ ਜਗਜੀਤ ਸਿੰਘ ਮਹਾਰਾਜ ਦਾ, ਜਿਨ੍ਹਾਂ ਆਪਣੀ ਕਿਰਪਾ ਦੁਆਰਾ ਆਪਣੇ ਸੇਵਕ ਪਾਸੋਂ, ਇਹ ਪੁਸਤਕ ਲਿਖਣ ਦੀ ਸੇਵਾ ਲਈ ਹੈ। ਕਾਫੀ ਸਮੇਂ ਤੋਂ ਰੀਝ ਸੀ ਕਿ "ਸ੍ਰੀ ਮਾਤਾ ਚੰਦ ਕੌਰ" ਬਾਰੇ ਲਿਖਿਆ ਖਰੜਾ ਮੇਰੇ ਹੁੰਦਿਆਂ ਛਪ ਜਾਵੇ ਕਿਉਂਕਿ ਕੀ ਪਤਾ ਕਿ ਕਾਲ ਬੁਲਾ ਇਸ ਟਮਟਮਾਂਦੀ ਬੱਤੀ ਨੂੰ ਬੁਝਾ ਦੇਵੇ।

ਇਸ ਪੁਸਤਕ ਵਿੱਚ ਸ੍ਰੀ ਮਾਤਾ ਜੀ ਅਤੇ ਮਾਈਆਂ ਬਾਰੇ ਉਨ੍ਹਾਂ ਦੇ ਨਿਕਟਵਰਤੀਆਂ ਪਾਸੋਂ ਸੁਣ ਕਲਮ ਦੀ ਨੋਕ ਹੇਠਾਂ ਲਿਆਂਦਾ ਗਿਆ ਹੈ। ਬੰਤ ਕੌਰ ਬਾਰੇ ਜਾਣਕਾਰੀ ਬੀਬੀ ਗੁਰਚਰਨ ਕੌਰ ਧਾਰਮਿਕ ਅਧਿਆਪਕਾ ਸ੍ਰੀ ਗੁਰੂ ਹਰੀ ਸਿੰਘ ਮਹਾਂ ਵਿਦਿਆਲਾ ਸ੍ਰੀ ਜੀਵਨ ਨਗਰ ਨੇ ਦਿੱਤੀ ਹੈ। ਰਾਜਿੰਦਰ ਕੌਰ ਦਾ ਸੱਚਾ ਤੇ ਸੁੱਚਾ ਜੀਵਨ ਸਦਕਾ ਉਨ੍ਹਾਂ ਬਾਰੇ ਲਿਖੇ ਟ੍ਰੈਕਟ ਵਿੱਚੋਂ ਜਾਣ ਕੇ ਲਿਆ ਗਿਆ ਹੈ।

ਹੱਥਲੀ ਪੁਸਤਕ ਨੂੰ ਪੜ੍ਹਨ ਤੇ ਵਾਚਣ ਵਾਸਤੇ ਸ੍ਰੀ ਜਗਤਾਰ ਸਿੰਘ ਜੀ, ਬੀਬਾ ਜੀ, ਸ੍ਰੀ ਹਰਵਿੰਦਰ ਸਿੰਘ ਹੰਸਪਾਲ, ਸ੍ਰੀ ਪ੍ਰੀਤਮ ਸਿੰਘ ਕਵੀ, ਸੂਬਾ ਸੁਰਿੰਦਰ ਕੌਰ ਖਰਲ, ਅਤੇ ਗਿਆਨ ਮਾਰਤੰਡ ਪੰ: ਗੋਪਾਲ ਸਿੰਘ ਜੀ ਨੇ ਸਹੈਤਾ ਕੀਤੀ ਹੈ।

ਸੁਣੇ ਵਾਕਿਆਤ ਨੂੰ ਲਿਖਣ ਸਮੇਂ ਅੱਗਾ ਪਿੱਛਾ ਹੋ ਜਾਣਾ ਸੁਭਾਵਕ ਹੈ। ਭੁਲਾਂ ਵੀ ਹੋ ਸਕਦੀਆਂ ਹਨ। ਪ੍ਰੂਫ ਰੀਡਿੰਗ ਸਮੇਂ ਵੀ ਅਸੁਧੀਆਂ ਰਹਿ ਜਾਣੀਆਂ ਕੋਈ ਵਡੀ ਗਲ ਨਹੀਂ ਉਨ੍ਹਾਂ ਬਾਰੇ ਖਿਮਾਂ ਮੰਗਣ ਤੋਂ ਬਿਨਾਂ ਕੋਈ ਚਾਰਾ ਨਹੀਂ ਰਹਿ ਜਾਂਦਾ।

ਸੇਠਾਣੀ ਪ੍ਰਕਾਸ਼ ਕੌਰ, ਸੁਪਤਨੀ ਸੇਠ ਪਿਆਰਾ ਸਿੰਘ ਸਿਆਮ, ਅਨਨ ਸੇਵਕ ਮਾਤਾ ਜੀ ਦਾ ਰਿਣੀ ਹਾਂ, ਜਿਨ੍ਹਾਂ ਨੇ ਇਸ ਪੁਸਤਕ ਦੀ ਮਾਇਕ ਸਹੈਤਾ ਕਰ ਸਾਧ ਸੰਗਤ ਦੇ ਹੱਥਾਂ ਤਕ ਪਹੁੰਚਾਣ ਦੀ ਕਿਰਪਾ ਕੀਤੀ ਹੈ। ਪਾਠਕ ਜਨ ਪੜ੍ਹ ਸੁਣ, ਜੇ ਕੋਈ ਤਰੁੱਟੀ ਨਜ਼ਰ ਆਵੇ ਤਾਂ ਲੇਖਕ ਤਕ ਸੁਝਾਉ ਦੇ ਰੂਪ ਵਿਚ ਲਿੱਖ ਭੇਜਣ, ਲੇਖਕ ਉਨ੍ਹਾਂ ਨੂੰ ਸਿਰ ਮੱਥੇ ਤੇ ਕਬੂਲਦਾ ਧੰਨਵਾਦ ਕਰੇਗਾ।

ਫੱਗਣ ੧੫, ੨੦੫੧

ਨਿਹਾਲ ਸਿੰਘ
੧੯੯, ਰਾਮ ਨਗਰ, ਐਕਸਟੈਂਸ਼ਨ
ਦਿੱਲੀ – ੫੧

# ਤਤਕਰਾ


| ਨੰਬਰ | ਕੀ | ਕਿੱਥੇ |
| --- | --- | --- |
| ੧ | ਸ੍ਰੀ ਮਾਤਾ ਚੰਦ ਕੌਰ ਜੀ | ੧ |
| ੨ | ਬੇਬੇ ਦਲੀਪ ਕੌਰ ਜੀ | ੨੬ |
| ੩ | ਪ੍ਰੀਤਮ ਕੌਰ | ੩੮ |
| ੪ | ਗੁਰਨਾਮ ਕੌਰ | ੪੦ |
| ੫ | ਦਰਸ਼ਨ ਕੌਰ | ੪੩ |
| ੬ | ਮਾਤਾ ਗੋਬਿੰਦਣੀ | ੪੫ |
| ੭ | ਨਰਿੰਦਰ ਕੌਰ | ੪੮ |
| ੮ | ਬੰਤਾ ਕੌਰ | ੫੪ |
| ੯ | ਬੇਅੰਤ ਕੌਰ | ੬੪ |
| ੧੦ | ਪ੍ਰਕਾਸ਼ ਕੌਰ ਸੇਠਾਣੀ | ੬੮ |
| ੧੧ | ਸੂਬਾ ਸੁਰਿੰਦਰ ਕੌਰ ਖਰਲ | ੭੫ |
| ੧੨ | ਪਵਨ ਜੀਤ ਕੌਰ | ੮੧ |
| ੧੩ | ਰਾਜਿੰਦਰ ਕੌਰ | ੮੭ |

# ਜਾਣ ਪਛਾਣ

*ਸੋ ਕਿਉ ਮੰਦਾ ਆਖੀਐ*
*ਜਿਤੁ ਜੰਮਹਿ ਰਾਜਾਨ।*

ਇਸਤਰੀ ਪੁਰਸ਼ ਦਾ ਅਧਾ ਅੰਗ ਮੰਨਿਆ ਗਿਆ ਹੈ। ਭਾਰਤ ਵਰਸ਼ ਵਿਚ ਆਦਿ ਕਾਲ ਤੋਂ ਇਸ ਦੀ ਸਮਾਜ ਵਿਚ ਵਿਸ਼ੇਸ਼ ਥਾਂ ਰਹੀ ਹੈ। ਇਸਦੀ ਜਿਤਨੀ ਵਿਸ਼ੇਸ਼ਤਾਈ ਦਰਸਾਈ ਜਾਵੇ ਥੋੜ੍ਹੀ ਹੈ। ਇਹ ਕੌਮ ਨੂੰ ਸਵਾਰਨ ਵਿੱਚ ਲਾਹੇਵੰਦ ਹਿੱਸਾ ਪਾ ਸਕਦੀ ਹੈ। ਇਹ ਕੋਮਲਤਾ, ਸੁਚੱਜਤਾ, ਧੀਰਜ ਅਤੇ ਸਿਦਕ ਦੀ ਸੁੰਦਰ ਤਸਵੀਰ ਹੈ। ਮਗਰ ਗੈਰਾਂ ਦੇ ਹ਼ੱਲਿਆਂ ਨੇ ਇਸਦੀ ਹਾਲਤ ਤਰਸਯੋਗ ਬਣਾ ਦਿੱਤੀ ਸੀ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਮਾਜ ਵਿਚ ਇਸਦੇ ਲਈ ਵਿਸ਼ੇਸ਼ ਥਾਂ ਲਈ ਉਪਦੇਸ਼ ਦਿਤਾ। ਗੁਰੂ ਜੀ ਦੇ ਉਤਰਾਧਿਕਾਰੀਆਂ ਉਸੇ ਰਾਹ ਨੂੰ ਅਪਨਾਇਆ, ਸਤਿਗੁਰੂ ਰਾਮ ਸਿੰਘ ਜੀ ਤਾਂ ਕਮਾਲ ਕਰ ਵਖਾਇਆ। ਆਪ ਜੀ ਨੇ ਬਾਲੜੀਆਂ ਨੂੰ ਮਾਰਨਾਂ, ਵੇਚਣ ਜਾਂ ਵੱਟਾਂ ਆਦਿ ਦੀ ਸਖ਼ਤ ਮਨਾਹੀ ਕੀਤੀ ਅਤੇ ਆਪਣੇ ਸਮੇਂ ਵਿਚ ਵਿਰਾਹਾਂ ਦੀ ਬੀਬੀ ਹੁਕਮੀ ਨੂੰ ਸੂਬਾ ਥਾਪ ਨਵਾਂ ਮੀਲ ਪਥਰ ਗਡਿਆ।

ਹਿੰਦੂ ਸਮਾਜ ਵਿੱਚ ਮਾਤਾ ਸੀਤਾ, ਮਾਤਾ ਤ੍ਰਿਪਤਾ, ਮਾਤਾ ਸੁਲੱਖਣੀ, ਮਾਤਾ ਗੁਜਰੀ ਮਾਤਾ ਸਾਹਿਬ ਦੇਵਾਂ ਮਾਤਾ ਸਦਾ ਕੌਰ, ਮਾਤਾ ਜਸਾਂ ਜੀ, ਮਾਤਾ ਜੀਵਨ ਕੌਰ, ਮਾਤਾ ਫਤਹਿ ਕੌਰ ਅਤੇ ਮਾਤਾ ਭੂਪਿੰਦਰ ਕੌਰ ਦੇ ਨਾਉ ਬੜੇ ਆਦਰ ਅਤੇ ਸਤਿਕਾਰ ਨਾਲ ਲਏ ਜਾਂਦੇ ਹਨ। ਇਨ੍ਹਾਂ ਮਾਤਾਵਾਂ ਨੇ ਸੰਸਾਰ ਨੂੰ ਬਹੁਤ ਕੁਝ ਦਿੱਤਾ ਹੈ, ਇਹਨਾਂ ਦਾ ਨਾਉਂ ਸਦਾ ਸੂਰਜ ਵਤ ਰੋਸ਼ਨ ਰਹੇਗਾ।

ਅਜ ਮਾਤਾ ਚੰਦ ਕੌਰ (ਮਹਿਲ ਸਤਿਗੁਰੂ ਜਗਜੀਤ ਸਿੰਘ) ਜੀ ਨਾਮ ਸਿਮਰਨ, ਭਜਨ ਬਾਣੀ ਕਰਦਿਆਂ ਸਾਧ ਸੰਗਤ ਦੀ ਸੇਵਾ, ਆਏ

ਹੀਰਿਆਂ ਦੇ ਵਾਂਗ ਏਥੇ ਪੱਥਰ ਰੰਗੀਨ ਜੋੜੇ
ਜੜ ਜੜ ਨਗ ਹੈ ਸ਼ਿੰਗਾਰੀ ਮਾਤਾ ਚੰਦ ਕੌਰ।
ਕੇੜ੍ਹੇ ਗੁਣ ਗਿਣਾ, ਗਿਣ ਗਿਣ ਗਾਇਨ ਕਰਾਂ
ਗੁਣਾਂ ਅਤੇ ਦਾਤਾਂ ਦੀ ਭੰਡਾਰੀ ਮਾਤਾ ਚੰਦ ਕੌਰ।

ਪੰਥ ਨੂੰ ਏ ਮਾਨ, ਇਸ ਮਾਂ ਦੇ ਪਿਆਰ ਉੱਤੇ
ਖੁੱਲ ਦਿਲੀ ਸੱਚੀ ਸੁੱਚੀ, ਸੱਚੀ ਮੁੱਚੀ ਮਾਂ ਏ।
ਵੰਡਦੀ ਏ ਦਾਤਾਂ ਭਰ ਭਰ ਕੇ ਪ੍ਰਾਂਤਾ
ਦੇਵੇ ਮੰਗੀਆਂ ਮੁਰਾਦਾਂ ਕਰੇ ਕਿਸੇ ਨੂੰ ਨ ਨਾਂਹ ਏ।
ਸਾਡੇ ਵੇਖਦੀ ਏ ਪਾਪ, ਦੇਦੀ ਤਾਂ ਵੀ ਨਾ ਸ੍ਰਾਪ
ਕਰ ਦੇਦੀ ਸਭ ਮਾਫ, ਸਾਡੇ ਔਗੁਣ ਗੁਨਾਹ ਏ ।
ਪਿਪਲਾਂ ਤੇ ਬੋਹੜਾਂ ਦੀ ਵੀ ਸੰਘਣੀ ਏ ਛਾਂ "ਚੀਮਾ"
ਸਭ ਨਾਲੋਂ ਠੰਡੀ ਚੰਦ ਮਾਂ ਤੇਰੀ ਛਾਂ ਏ।

ਅਜੀਤ ਸਿੰਘ 'ਚੀਮਾ

# ਸ੍ਰੀ ਮਾਤਾ ਚੰਦ ਕੌਰ ਜੀ

ਸੂਰਜ ਚੰਦ੍ਰਮਾ ਨੂੰ ਤੇਜ ਤੇ ਸੀਤਲਤਾ ਵੰਡਦੀ, ਆਕਾਸ਼ ਪਾਤਾਲ ਦੀ ਦੇਖ ਰੇਖ ਕਰਦੀ, ਚੰਨ ਨੂੰ ਮਾਤਾ ਪਾਣ ਵਾਲੀ ਮਾਤਾ, ਮਾਤ ਲੋਕ ਦੇ ਵਾਸੀਆਂ ਨਾਲ ਦਿਲ ਪ੍ਰਚਾਵੇ ਤੇ ਉਨ੍ਹਾਂ ਨੂੰ ਸੁਚੱਜੇ ਢੰਗ ਨਾਲ ਜੀਵਨ–ਪੰਧ ਦਰਸਾਣ ਖਾਤਰ, ਖਾਕੀ ਜਾਮਾ ਪਹਿਰ ਆ ਉਤਰੀ ਮਾਲਵੇ ਦੀ ਧਰਤੀ ਉਤੇ ਚੁਣ ਲਿਆ* ਬਾਜਾ ਖਾਨਾ ਨਗਰ ਜ਼ਿ: ਬਠਿੰਡਾ ਸ੍ਰ: ਸਰਵਨ ਸਿੰਘ ਇਕ ਕਿਸਾਨ ਦਾ ਘਰ। ਮਾਤਾ ਸੱਮਾਂ ਕੌਰ ਦੀ ਕੁਖ ਨੂੰ ਭਾਗ ਲਾਇਆ ਬਿ: ਸੰਮਤ ੧੯੮੯। ਇਨ੍ਹਾਂ ਦਾ ਨਾਉਂ ਕਰਤਾਰ ਕੌਰ ਰਖਿਆ ਗਿਆ। ਇਨ੍ਹਾਂ ਨੂੰ ਭਜਨ ਦਸਣ ਦਾ ਮਾਣ ਸੰਤ ਰਲਾ ਸਿੰਘ ਮਹਾਨ ਤਪੱਸਵੀ ਨੂੰ ਪ੍ਰਾਪਤ ਹੋਇਆ।

ਮਾਤਾ ਜੀ ਅਤਿ ਕੋਮਲ, ਅਤਿ ਸੋਹਲ ਪਰ ਅਤਿ ਦ੍ਰਿੜ੍ਹਤਾ ਦੇ ਮਾਲਿਕ ਹਨ। ਇਹ ਪਿਆਰ ਸੋਮਾ ਹਨ, ਪਵਿਤ੍ਰਤਾ, ਸੁਚੱਜਤਾ, ਸੂਖਮਤਾ, ਸਹਦੋਰਤਾ ਦੀਆਂ ਝਲਾਰਾਂ ਇਨ੍ਹਾਂ ਦੇ ਚਰਨਾਂ ਵਿਚੋਂ ਨਿਕਲਦੀਆਂ ਹਨ। ਸਦਾ ਚੰਬੇਲੀ ਵਾਂਗੂ ਖਿੜੇ, ਸਾਰਾ ਜੀਵਨ ਇਕ ਰਸ, ਕੀ ਬਾਲਕਾਲ, ਕੀ ਯੁਵਾ ਅਵਸਥਾ, ਕੀ ਅਧਖੜਤਾ, ਸਭ ਇਕੋ ਰੰਗ। ਕਿਸੇ ਨਾਲ ਵਧੀਕੀ ਨਹੀਂ, ਕਿਸੇ ਨੂੰ ਮੰਦਾ ਨਹੀਂ ਕਹਿਣਾ, ਕਿਸੇ ਨੂੰ ਹਾਸੀ ਨਹੀਂ ਕਰਨੀ, ਕਿਸੇ ਨਾਲ ਝਗੜਾ ਨਹੀਂ। ਉੱਚਾ ਨਹੀਂ ਬੋਲਣਾ, ਨੇਤਰ ਨੀਵੇਂ। ਸਦਾ ਲਗੇ ਰਹਿਣਾ ਕਿਸੇ ਕੰਮ, ਵਿਹਲੇ ਨਹੀਂ ਬਹਿਣਾ।

ਧਰਤੀ ਘੁੰਮਦੀ ਗਈ, ਸੂਰਜ ਵੀ ਘੁੰਮਦਾ ਗਿਆ। ਜਵਾਨੀ ਵਿੱਚ ਪੈਰ ਪਾਇਆ, ਉਚੇ ਲੰਮੇ ਸੂਖਮ, ਆਲਿਸ ਰਹਿਤ। ਮਝਾਂ ਚੋਣੀਆਂ, ਦੁਧ ਰਿੜਕਣਾ, ਘਰ ਦਾ ਸਾਰਾ ਕੰਮ, ਝਾੜੂ ਦੇ, ਭਾਂਡੇ ਮਾਂਝ, ਸਦਾ

---

* ਬੁਰਜ ਥੋਹੜ ਜ਼ਿ: ਬਠਿੰਡਾ ਵਿੱਚ ਨਾਨਕੇ ਘਰ

ਖਿੜੇ ਮੱਥੇ ਵੱਟ ਨਹੀਂ ਪਾਣਾ।

ਬਾਜਾ ਖਾਨਾ ਦੀਆਂ ਸੰਗਤਾਂ ਤੇ ਸਤਿਗੁਰਾਂ ਦੀਆਂ ਮਿਹਰਾਂ ਹਨ। ਹਰ ਸਮੇਂ ਸ੍ਰੀ ਭੈਣੀ ਸਾਹਿਬ ਦੇ ਦਰਸ਼ਨਾਂ ਦੀ ਸਿੱਕ। ਇਥੇ ਆ ਕੇ ਸੇਵਾ ਕਰਨ ਦਾ ਚਾਅ ਸਭਨਾਂ ਨੂੰ। ਮਾਤਾ ਜੀ ਮਾਪਿਆਂ ਨਾਲ ਮੇਲਿਆਂ ਤੇ ਆਉਂਦੇ, ਕੀਰਤਨ ਸੁਣਦੇ ਤੇ ਸੇਵਾ ਕਰਦੇ।

ਰੋੜਿਆਂ ਦੇ ਇੰਦਰ ਸਿੰਘ ਨੇ ਸਰਵਨ ਸਿੰਘ ਨਾਲ ਸਲਾਹ ਕਰ ਸਤਿਗੁਰ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿੱਚ ਬਾਬਾ ਜਗਜੀਤ ਸਿੰਘ ਵਰਤਮਾਨ ਸਤਿਗੁਰੂ ਜ਼ੀ ਦੇ ਅਨੰਦ ਵਾਸਤੇ ਵਿਉਂਤ ਘੜੀ। ਇਨ੍ਹਾਂ ਦੇ ਪਹਿਲੇ ਮਹਿਲ ਚੜ੍ਹ ਗਏ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਸਰਬ ਗੁਣ ਸਪੰਨ ਸਨ। ਉਨਾਂ ਦੇ ਸਾਮ੍ਹਣਿਉਂ ਕੋਈ ਪ੍ਰਾਣੀ ਲੰਘ ਜਾਵੇ, ਭਾਵੇਂ ਹੋਵੇ ਮਰਦ, ਭਾਵੇਂ ਜ਼ਨਾਨਾ, ਭਾਵੇਂ ਗਊ ਭਾਵੇਂ ਮੱਝ, ਭਾਵੇਂ ਘੋੜਾ ਭਾਵੇਂ ਬਲਦ ਉਸਦੇ ਸਭ ਗੁਣ ਅਵਗੁਣ, ਆਪਜੀ ਦੇ ਸਾਮ੍ਹਣੇ ਮੂਰਤੀ ਮਾਨ ਹੋ ਜਾਂਦੇ ਸਨ। ਬੀਬੀ ਕਰਤਾਰ ਕੌਰ ਇੰਦਰ ਸਿੰਘ ਨਾਲ ਮੱਥਾ ਟੇਕਣ ਗਈ, ਸੱਚੇ ਪਾਤਸ਼ਾਹ ਜੀ ਨੇ ਸੇਵਾ ਵਾਸਤੇ ਆਦੇਸ਼ ਦੇ ਦਿਤਾ। ਸ੍ਰੀ ਭੈਣੀ ਸਾਹਿਬ ੪੦ ਦਿਨਾਂ ਦਾ ਜੱਪ ਪ੍ਰਯੋਗ ਸੀ। ਸਵੇਰੇ ਪਾਠਾਂ ਦੇ ਭੋਗ ਪੈਂਦੇ ਸਨ। ਦੂਜੇ ਪਾਸੇ ਕੀਰਤਨ ਹੁੰਦਾ ਸੀ। ਬੀਬੀ ਨੇ ਸੇਵਾ ਦੁਆਰਾ ਥੋੜ੍ਹੇ ਸਮੇਂ ਵਿਚ ਸਭ ਨੂੰ ਪ੍ਰਭਾਵਤ ਕਰ ਲਿਆ।

ਬੀਬੀ ਜੀ ਮਾਲੂਵਾਲੀਆਂ ਮਾਤਾਵਾਂ ਪਾਸ ਜਾਂਦੇ। ਉਨ੍ਹਾਂ ਦੇ ਹੁਕਮ ਤੇ ਅਮਲ਼ ਕਰਦੇ, ਕੋਠੇ ਤੇ ਮੰਜੇ ਚਾੜਦੇ, ਬਿਸਤਰ ਵਛਾਕੇ, ਸਫਾਈਆਂ ਕਰਦੇ, ਝਾੜੂ ਦੇਂਦੇ, ਬਰਤਨ ਮਾਂਜਦੇ। ਮੁਕਦੀ ਗਲ ਬੀਬੀ ਨੇ ਸਭ ਦੇ ਦਿਲਾਂ ਨੂੰ ਮੋਹ ਲਿਆ। ਪ੍ਰਬੰਧਿਕਾਂ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿਚ ਸਾਰੀ ਅਰਜ਼ ਕਰ ਦਿੱਤੀ ਤੇ ਉਨ੍ਹਾਂ ਪ੍ਰਵਾਨਗੀ ਬਖਸ਼ ਦਿੱਤੀ।

(ਸਤਿਗੁਰੂ) ਬਾਬਾ ਜਗਜੀਤ ਸਿੰਘ ਜੀ ਦਾ ਅਨੰਦ ਕਾਰਜ ੧੯ ਮਘਰ ੨੦੦੨ ਕਰਤਾਰ ਕੌਰ ਨਾਲ ਪਿੰਡ ਰੋੜੇ ਜ਼ਿ: ਫ਼ਰੀਦਕੋਟ ਵਿਚ ਹੋਇਆ। ਕੋਈ ਉਚੇਚ ਨਹੀਂ, ਕੋਈ ਅਡੰਬਰ ਨਹੀਂ। ਪਿੰਡੋਂ ਬਾਹਰ ਇਕ ਤਗੜਾ ਪੰਡਾਲ ਖੜਾ ਕੀਤਾ ਗਿਆ। ਸਤਿਗੁਰੂ ਜੀ ਦੇ ਸਾਹਿਬਜ਼ਾਦੇ

ਦਾ ਅਨੰਦ, ਸੰਗਤਾਂ ਨੂੰ ਲਾਲੀਆਂ ਚੜ੍ਹ ਗਈਆਂ। ਦੂਰ ਦੂਰ ਤੋਂ ਹੋਰ ਦਰਸ਼ਕ ਵੀ ਪੁਜੇ ਹੋਏ ਸਨ। ਸਾਰੀ ਰਾਤ ਕੀਰਤਨ ਹੁੰਦਾ ਰਿਹਾ। ਸੰਤ ਸੇਵਾ ਸਿੰਘ ਭਗਤਾ, ਸੰਤ ਅਤਰ ਸਿੰਘ, ਸੰਤ ਦਾਨ ਸਿੰਘ ਮਸਤਾਨ ਸਿੰਘ, ਨਿਰੰਜਨ ਸਿੰਘ ਕੱਕੜ, ਕਰਤਾਰ ਸਿੰਘ ਬਿਜਲੀ ਵਾਲਾ, ਪੰ: ਗੋਪਾਲ ਸਿੰਘ ਕੀਰਤਨ ਕਰਨ ਵਾਲੇ ਸਨ।

ਸਵੇਰ ਸਾਰ ਸੰਤ ਦਰਸ਼ਨ ਸਿੰਘ ਖਜ਼ਾਨ ਸਿੰਘ ਨੇ ਸ੍ਰੀ ਆਸਾ ਦੀ ਵਾਰ ਦਾ ਕੀਰਤਨ ਕੀਤਾ। ਸੰਤ ਪ੍ਰੀਤਮ ਸਿੰਘ ਚੇਲੈਕੇ ਵਾਲਿਆਂ। ਅੰਮ੍ਰਿਤ ਛਕਾਇਆ ਤੇ ਭਜਨ, ਭਜਨ ਮੂਰਤੀ ਸੰਤ ਰਲਾ ਸਿੰਘ ਨੇ ਦਿਤਾ। ਲਾਵਾਂ ਪੜੀਆਂ ਗਈਆਂ ਅਨੇਕ ਪਾਠਾਂ ਦੇ ਭੋਗ ਪਾਏ ਗਏ। ਸਾਧ ਸੰਗਤ ਦੇ ਚਿਹਰੇ ਗੁਲਾਬ ਵਾਂਗੂ ਖਿੜੇ ਸਨ।

ਇਸ ਅਨੰਦ ਨੂੰ ਵੇਖਣ ਖਾਤਰ ਹੋਰ ਵੀ ਬਹੁਤ ਸਿਖ ਅਸਿਖ ਆਏ ਹੋਏ ਸਨ। ਦੀਵਾਨ ਤੋਂ ਬਾਹਰ ਗਜਨ ਸਿੰਘ ਜੀਵਨ ਨਗਰ ਨਿਵਾਸੀ ਤੇ ਗੁਰਬਚਨ ਸਿੰਘ ਰੋਡੇ ਨੇ ਪਟਾਕੇ ਚਲਾ ਦਿਤੇ। ਸੱਚੇ ਪਾਤਸ਼ਾਹ ਦੋਹਾਂ ਨੂੰ ਸੰਗਤਾਂ ਵਿੱਚ ਖੜਾ ਕੀਤਾ। ਉਨ੍ਹਾ ਮਾਫੀ ਮੰਗੀ। ਸੱਚੇ ਪਾਤਸ਼ਾਹ ਦੋਹਾਂ ਨੂੰ ਪੰਜ ਪੰਜ ਰੁਪਏ ਤਨਖਾਹ ਲਾਈ। ਦੂਜੇ ਬੰਨੇ ਜੋਗਾ ਸਿੰਘ ਨੇ ਬਿਨਾ ਆਗਿਆ ਦੋ ਟੀਨ ਘਿਉ ਦਾ ਕੜਾਹ ਪ੍ਰਸ਼ਾਦ ਕਰਵਾ ਦਿੱਤਾ। ਸੱਚੇ ਪਾਤਸ਼ਾਹ ਨੇ ਇਹ ਵੀ ਪਸੰਦ ਨ ਕੀਤਾ, ਪਰ ਇਤਨਾਂ ਹੁਕਮ ਕੀਤਾ ਕਿ ਜੋਗਾ ਸਿੰਘ ਪਿਛਾ ਹਟ ਜਾਏ, ਸੰਗਤਾਂ ਆਪ ਹੀ ਲੈ ਜਾਣਗੀਆਂ। ਅਰਦਾਸਾ ਸੋਧਿਆ ਗਿਆ। ਖੁਲੀਆਂ ਸੰਗਤਾਂ ਪ੍ਰਸ਼ਾਦ ਤੇ ਟੁੱਟ ਪਈਆਂ। ਥਾਲੀਆਂ ਵਾਲਿਆਂ ਥਾਲੇ, ਬਾਟਿਆਂ ਵਾਲਿਆਂ ਬਾਟੇ ਭਰ ਲਏ। ਖਾਲੀ ਹੱਥੀਂ ਬੁਕ ਭਰ ਭਰ। ਕਈਆਂ ਹੱਥਾਂ ਨੂੰ ਸੇਕ ਲਗਾ, ਕਈਆਂ ਦੇ ਗਲੇ ਝੁਲਸੇ। ਸੰਗਤਾਂ ਜੈਕਾਰੇ ਤੇ ਜੈਕਾਰੇ ਛਡ ਰਹੀਆਂ ਸਨ।

ਬੀਬੀ ਕਰਤਾਰ ਕੌਰ ਜੀ ਮਾਤਾ ਪਿਤਾ, ਮਾਮੀਆਂ ਮਾਸੀਆਂ, ਦਾ ਪਿਆਰ ਤੇ ਸਹੇਲੀਆਂ ਤੋਂ ਸ਼ੁਭ ਇਛਾਵਾਂ ਲੈਂਦਿਆਂ ਸ੍ਰੀ ਭੈਣੀ ਸਾਹਿਬ ਆ ਗਏ। ਸ੍ਰੀ ਭੈਣੀ ਸਾਹਿਬ ਦੀਆਂ ਸੰਗਤਾਂ ਬਾਗੋ ਬਾਗ ਹੋ ਰਹੀਆਂ

ਸਨ। ਮਾਈ ਗੋਬਿੰਦਣੀ, ਗੁਰਨਾਮ ਕੌਰ, ਤੇਜ ਕੌਰ ਮੰਡੀ, ਤੇ ਮਾਨ ਕੌਰ ਜੰਮੂ ਸੇਵਾ ਵਿੱਚ ਹਾਜ਼ਰ ਰਹਿਣ ਲੱਗੀਆਂ। ਸੱਚੇ ਪਾਤਸ਼ਾਹ ਜੀ ਬੀਬੀ ਦਾ ਨਾਉ ਚੰਦ ਕੌਰ ਰਖਿਆ, ਲਗੀਆਂ ਚੰਦ ਦੀਆਂ ਰਸਮਾਂ ਪਸਰਨ

*ਹਰ ਕਿ ਖਿਦਮਤ ਕਰਦ*
*ਮਖਦੂਮ ਸ਼ੁਦ।*

ਭਾਵ ਜਿਹੜਾ ਸੇਵਾ ਕਰੇ ਉਸਦੀ ਸੇਵਾ ਹੁੰਦੀ ਹੈ। ਸੱਚੇ ਪਾਤਸ਼ਾਹ ਵਲੋਂ ਹੁਕਮ ਹੋਇਆ, ਕਿ ਬੀਬੀ ਸੇਵਾ ਕਰੇ। ਮਾਤਾ ਜੀ ਨੇਮ ਨਾਲ ਅੰਮ੍ਰਿਤ ਵੇਲੇ ਜਾਗਦੇ, ਇਸ਼ਨਾਨ ਕਰਦੇ ਤੇ ਭਜਨ ਵਿੱਚ ਲੀਨ ਹੋ ਜਾਂਦੇ। ਸ੍ਰੀ ਆਸਾ ਦੀ ਵਾਰ ਵਿਚ ਹਾਜ਼ਰੀ ਭਰਦੇ। ਭੋਗ ਉਪ੍ਰੰਤ ਜਲ ਪਾਣੀ ਛਕ ਮੁੜ ਗੋਹਾ ਕੂੜਾ ਸਿਰ ਤੇ ਟੋਕਰੀ। ਮਾਤਾ ਜੀ ਆਪ ਵੀ ਖੁਸ਼ੀ ਖੁਸ਼ੀ ਸੇਵਾ ਕਰਦੇ ਤੇ ਹੋਰ ਮਾਈਆਂ ਬੀਬੀਆਂ ਪਾਸੋਂ ਵੀ ਕਰਾਂਦੇ। ਲੰਗਰ ਵਾਸਤੇ ਦਾਣੇ ਛਟਣੇ ਹੋਣ, ਮਸ਼ੀਨ ਗੇੜਨੀ ਹੋਵੇ, ਤਾਂ ਇਕਲਿਆਂ ਹੀ ਲੱਗ ਪੈਣ। ਸੱਚੇ ਪਾਤਸ਼ਾਹ ਜੀ ਦੇ ਪ੍ਰਸਾਦਿਆਂ ਵਾਸਤੇ ਆਪ ਚੱਕੀ ਝੌਂਦੇ ਤੇ ਦਾਣੇ ਪੀਹਦੇ।

ਕੱਚੇ ਮਕਾਨਾਂ ਵਾਸਤੇ ਲਿਪਾਈ ਜ਼ਰੂਰੀ ਹੈ। ਲਿਪਾਈ ਵਾਸਤੇ ਮਾਤਾ ਜੀ ਮੂਹਰੇ ਮੂਹਰੇ। ਸਭ ਮਾਈਆਂ ਦੀ ਅਗਵਾਈ ਕਰਦੇ। ਗੋਹੇ ਦੀ ਜਿਥੋ ਵੀ ਲੋੜ ਪੂਰੀ ਹੁੰਦੀ ਵੇਖਦੇ, ਮੰਗਵਾ ਲੈਂਦੇ। ਰਾਈਆ, ਕੋਟ, ਛੋਟੀ ਕਟਾਵੀ, ਸ੍ਰੀ ਭੈਣੀ ਸਾਹਿਬ ਦੇ ਨੇੜੇ ਦੇ ਪਿੰਡਾਂ ਤੋਂ। ਜੇ ਕੋਈ ਔਖਾ ਕੰਮ ਹੋਵੇ ਤਾਂ ਆਪ ਕਰਦੇ। ਸੇਵਾ ਕਰਦਿਆਂ ਕਾਹਲਿਆਂ ਨਹੀਂ ਪੈਣਾ ਸਗੋਂ ਵੱਡੇ ਛੋਟੇ ਤੋਂ ਪਿਆਰ ਦਲਾਸੇ ਨਾਲ ਸੇਵਾ ਲੈਂਦੇ। ਸੇਵਾ ਉਪ੍ਰੰਤ ਸੇਵਾ ਕਰਨ ਵਾਲਿਆਂ ਨੂੰ ਕੜਾਹ ਪ੍ਰਸ਼ਾਦ ਦੇ ਗੜ੍ਹੇ, ਜਾਂ ਖੰਡ ਉਪਰ ਤਰਦਾ ਤਰਦਾ ਘਿਉ। ਸਭ ਦੀਆਂ ਖੁਸ਼ੀਆਂ। ਡੇਰੇ ਦਾ ਦੁਧ ਬਾਬਾ ਚਾਟੀ, ਗਿਆਨ ਸਿੰਘ ਤੇ ਸੋਹਣ ਸਿੰਘ ਸਾਂਭਿਆ ਕਰਦੇ ਸਨ, ਪਰ ਡੇਰੇ ਦੀ ਸੇਵਾ ਸੰਭਾਲਦਿਆਂ, ਮਾਤਾ ਜੀ ਨੇ ਦੁਧ ਸਾਂਭਣ ਦਾ ਕੰਮ ਆਪਣੇ ਜਿੰਮੇ ਲੈ ਲਿਆ। ਕੁਝ ਸਮੇਂ ਉਪ੍ਰੰਤ ਬੇਬੇ ਦਲੀਪ ਕੌਰ ਜੀ ਆ ਗਏ,

ਬਸ ਦੋਹਾਂ ਭੈਣਾਂ ਨੇ ਸਾਰਾ ਭਾਰ ਆਪਣੇ ਸਿਰ ਤੇ ਚੁਕ ਲਿਆ। ਅੰਮ੍ਰਿਤ ਵੇਲੇ ਇਸ਼ਨਾਨ ਕਰ ਰਿੜਕਣਾ ਪਾ ਲੈਣਾ, ਰਸਨਾਂ ਵੀ ਚਲੇ ਤੇ ਬਾਹੀਂ ਵੀ ਚਲਣ। ਮਣ ਮਣ ਦੁਧ ਸੂਰਜ ਦੀ ਟਿਕੀ ਉਗਣ ਤੋਂ ਪਹਿਲਾਂ ਸਾਂਭ ਲੈਣਾ। ਜਦ ਸੱਚੇ ਪਾਤਸ਼ਾਹ ਜਲ ਪਾਣ ਕਰਦੇ, ਭਾਵੇਂ ਰਤਨ ਸਿੰਘ ਜਾ ਹੋਰ ਸੇਵਾਦਾਰ ਸੱਚੇ ਪਾਤਸ਼ਾਹ ਜੀ ਦੀ ਸੇਵਾ ਵਿਚ ਹੁੰਦੇ, ਪਰ ਇਹ ਦੋਵੇ ਭੈਣਾਂ ਆਪਣੇ ਥਾਂ ਪੂਰੇ ਪੂਰੇ ਪਹਿਰੇ ਤੇ।

ਸੰਨ ੧੯੪੭ ਵਿੱਚ ਦੇਸ਼ ਦਾ ਵੰਡਾਰਾ ਹੋਇਆ ਪੰਜਾਬ ਵਿੱਚ ਭਾਂਬੜ ਮਚ ਖਲੋਤੇ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਸ ਬਲਦੀ ਅਗ ਤੋਂ ਨਾਮਧਾਰੀਆਂ ਨੂੰ ਬਚਾਣ ਦੀ ਕੋਸ਼ਿਸ਼ ਕੀਤੀ। ਨਾਮਧਾਰੀ ਉਖੜਕੇ ਸ੍ਰੀ ਭੈਣੀ ਸਾਹਿਬ ਪੁਜਦੇ। ਇਹ ਮਾਤਾ ਚੰਦ ਕੌਰ ਹੀ ਸਨ, ਜਿਨ੍ਹਾਂ ਦੁਖੀਆਂ ਦੇ ਜ਼ਖ਼ਮਾਂ ਤੇ ਮਰਹਮ ਪੱਟੀ ਕੀਤੀ। ਉਮਰ ਕਰਕੇ ਭਾਵੇਂ ੧੪–੧੬ ਦੇ ਸਨ ਪਰ ਸੂਝ ਬੂਝ ਦਾਨਿਆਂ ਵਰਗੀ। ਪੀੜਤਾਂ ਨੂੰ ਪੂਰੀ ਤਰ੍ਹਾਂ ਸੰਭਾਲਿਆ। ਕਪੜੇ ਵਾਲੇ ਨੂੰ ਕਪੜਾ, ਦੁਧ ਵਾਲੇ ਨੂੰ ਦੁਧ, ਬੀਮਾਰ ਨੂੰ ਦਵਾਈ। ਸਭ ਪ੍ਰਕਾਰ ਦੇ ਪ੍ਰਬੰਧ ਬਾਬਾ ਬੀਰ ਸਿੰਘ (ਹੁਣ ਮਹਾਰਾਜ) ਬਾਬਾ ਜਗਜੀਤ ਸਿੰਘ ਜੀ (ਹੁਣ ਸਤਿਗੁਰੂ ਜੀ) ਤੇ ਗ੍ਰੀਬ ਨਿਵਾਜ਼ ਸਤਿਗੁਰੂ ਪ੍ਰਤਾਪ ਸਿੰਘ ਜੀ, ਉਖੜਿਆਂ ਨੂੰ ਵਸਾਣ ਖਾਤਰ ਦਿਨ ਰਾਤ ਇਕ ਕਰ ਦਿਤਾ।

ਸੱਚੇ ਪਾਤਸ਼ਾਹ ਸਤਿਗੁਰੂ ਪ੍ਰਤਾਪ ਸਿੰਘ ਜੀ ੧੯੫੯ ਵਿੱਚ ਜੋਤੀ ਜੋਤ ਸਮਾ ਗਏ ਤੇ ਪੰਥਿਕ ਜ਼ਿੰਮੇਵਾਰੀ ਦਾ ਭਾਰ ਸਤਿਗੁਰੂ ਜਗਜੀਤ ਸਿੰਘ ਜੀ ਦੇ ਮੋਢਿਆਂ ਤੇ ਆ ਪਿਆ। ਇਨ੍ਹਾਂ ਭਾਣੇ ਨੂੰ ਮਿੱਠਾ ਕਰਕੇ ਮੰਨਿਆਂ। ਨਾਮਧਾਰੀਆਂ ਦਾ ਵਿਰੋਧੀ ਗੁਟ ਹੱਥ ਧੋ ਕੇ ਪਿਛੇ ਪੈ ਗਿਆ। ਮਾਤਾ ਚੰਦ ਕੌਰ ਦੇ ਸਿਰ ਘਰ ਬਾਹਰ ਦੀ ਸਾਰੀ ਜ਼ਿੰਮੇਵਾਰੀ ਆ ਪਈ। ਜਦ ਚਾਬੀਆਂ ਮਾਤਾ ਚੰਦ ਕੌਰ ਹੱਥ ਆਈਆਂ ਤਾਂ ਡੇਰੇ ਦਾ ਕਪੜਾ, ਲਤਾ, ਲੇਫ ਤਲਾਈਆਂ ਤੇ ਹੋਰ ਮਾਲ–ਮਤਾ ਠੀਕ ਤਰਾਂ ਸੰਭਾਲਿਆ ਜਾਣ ਲਗਾ।

***ਰਾਮੁ ਜਪਹੁ ਵਡਭਾਗੀਹੋ, ਜਲਿ ਥਲਿ ਪੂਰਨ ਸੋਇ***
***ਨਾਨਕ ਨਾਮਿ ਧਿਆਈਐ, ਬਿਘਨ ਨ ਲਾਗੈ ਕੋਇ***

ਮ: ੪—੪੨੪

• ਜਿੰਨਾਂ ਕੋਈ ਵੱਡਾ ਮਹੱਲ ਹੋਵੈ, ਉਨੀ ਉਸਦੀ ਡੂੰਗੀ ਲੰਮੀ, ਚੌੜੀ ਨੀਵ ਲੋੜੀਂਦੀ ਹੈ ਤੇ ਉਸ ਵਿਚ ਭਾਰੀ ਕੰਕਰੀਟੀ ਮਸਾਲਾ ਚਾਹੀਦਾ ਹੈ। ਮਾਤਾ ਜੀ ਦੇ ਸਾਮਣੇ ਪੰਥਿਕ ਭਾਰੀਆ ਜ਼ਿੰਮੇਵਾਰੀਆ ਸਨ। ਉਨ੍ਹਾ ਜ਼ਿੰਮੇਵਾਰੀਆ ਨਿਭਾਉਣ ਖਾਤਰ ਮਾਨਸਿਕ ਤੇ ਆਤਮਿਕ ਬਲ ਦੀ ਲੋੜ ਹੁੰਦੀ ਹੈ। ਮਾਤਾ ਜੀ ਉਸ ਆਤਮਿਕ ਬਲ ਖਾਤਰ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਮਨੋਹਰ ਉਪਦੇਸ਼ ਨੂੰ ਸਾਮਹਣੇ ਰਖ ਪੂਰਾ ਪੂਰਾ ਪੈਰਾ ਦਿਤਾ।

***ਝਾਲਾਘੇ ਉਠਿ ਨਾਮ ਜਪਿ ਨਿਸਿ ਬਾਸੁਰ ਆਰਾਧਿ***
***ਕਾਰਾ ਤੁਝੈ ਨ ਬਿਆਪਈ ਨਾਨਕ ਮਿਟੈ ਉਪਾਧਿ।***

ਮ: ੪, ੨੪੮

ਮਾਤਾ ਜੀ ਨੂੰ ਇਹ ਸਰਲ ਗੁਰ ਹਥ ਆ ਗਿਆ। ਇਸ ਵਾਸਤੇ ਆਪ ਜੀ ਨੇ ਢਲਦੀ ਰਾਤ ਉਠ ਇਸ਼ਨਾਨ ਪਾਨ ਕਰ ਨਾਮ ਵਿੰਚ ਜੁੜਦੇ ਹਨ ਤੇ ਲਗਾਤਾਰ ਦੋ ਢਾਈ ਘੰਟੇ ਸਿਮਰਨ ਕਰਦੇ ਹਨ, ਮੁੜ ਸ੍ਰੀ ਆਸਾ ਜੀ ਦੀ ਵਾਰ ਵਿਚ ਸਤਿਗੁਰੂ ਜੀ ਦਾ ਦਰਸ਼ਨ ਕਰ, ਮਨੋਹਰ ਕੀਰਤਨ ਸੁਣਦੇ ਹਨ। ਦੁਪਹਿਰ ਦੇ ਨਾਮ ਸਿਮਰਨ ਵਿਚ ਵੀ ਭਾਗ ਲੈਂਦੇ ਹਨ। ਹਾਂ, ਜੇ ਕੋਈ ਕਾਰ ਵਿਹਾਰ ਵਿਢਿਆ ਹੋਵੇ, ਜਿਵੇਂ ਲੰਗਰ, ਜਾਂ ਕੋਈ ਉਸਾਰੀ, ਮਾਲਾ ਫੇਰਦੇ ਜਾਂਦੇ ਹਨ। ਬਾਣੀ ਦਾ ਨਿਯਮ ਪੂਰਾ ਕਰਦੇ ਹਨ। ਟੁਰਦਿਆਂ ਫਿਰਦਿਆਂ ਕਾਰ ਵਿਹਾਰ ਕਰਦਿਆਂ, ਨਾਮ ਬਾਣੀ ਨਾਲ ਜੁੜੇ ਰਹਿੰਦੇ ਹਨ। ਸਿੱਟਾ ਇਹ ਨਿਕਲਿਆ ਹੈ ਕਿ ਮਾਤਾ ਜੀ ਹਰ ਮੋਕੇ ਤੇ ਸਫਲ ਰਹਿ ਰਹੇ ਹਨ।

ਇਸ ਘਰ ਦੀ ਵਿਸ਼ਾਲਤਾ ਕਿਹੜੀ ਥੋੜ੍ਹੀ ਏ। ਇਕ ਪਾਸਾ ਥਾਈਲੈਂਡ, ਦੂਜਾ ਬੰਨਾ ਕੀਨਿਆ, ਤੀਜਾ ਪਾਸਾ ਅਮਰੀਕਾ ਤੇ ਉਸਦੇ ਨਾਲ ਦਾ ਬਨੇਰਾ ਕਨੈਡਾ, ਸਗੋਂ ਇਸਤੋਂ ਵੀ ਪਰੇ ਪ੍ਰੇਰੇ। ਉਨ੍ਹਾਂ ਮਾਈਆ ਭਾਈਆਂ ਦੀਆਂ ਅਖਾਂ ਸਾਮ੍ਹਣੇ ਜਦ ਸ੍ਰੀ ਭੈਣੀ ਸਾਹਿਬ ਦਾ [illegible]

ਮੂਰਤੀਮਾਨ ਹੁੰਦਾ ਤਾਂ ਹਜ਼ਾਰਾਂ ਕੋਹਾਂ ਤੇ ਬੈਠਿਆਂ ਵੀ ਇਧਰ ਮੂੰਹ ਕਰਕੇ ਸੱਜਦੇ ਕਰਦੇ ਹਨ। ਇਥੋਂ ਦੀ ਧੂੜੀ ਮੱਥੇ ਨੂੰ ਲਾਣ ਵਾਸਤੇ ਉਡਾਰੀਆਂ ਕਰਦੇ ਹਨ। ਮਾਤਾ ਜੀਵਨ ਕੌਰ ਦੇ ਵਰਤਾਏ ਪ੍ਰਸ਼ਾਦ ਦੀਆਂ ਕਥਾ ਸੁਣ ਸੁਣ ਤ੍ਰਿਪਤ ਹੁੰਦੇ ਹਨ, ਅਤੇ ਮਾਤਾ ਚੰਦ ਕੌਰ ਦੇ ਕਰ ਕਮਲਾਂ ਤੋਂ ਪ੍ਰਸ਼ਾਦ ਲੈਣ ਵਾਸਤੇ ਬਿਹਬਲ ਹੁੰਦੇ ਹਨ। ਮਾਤਾ ਜੀ ਆਪਣੇ ਪੁਤਰ ਪੁਤਰੀਆਂ ਨੂੰ ਨਿਗਾਹ ਹੇਠਾਂ ਇਉਂ ਰਖਦੇ ਹਨ, ਜਿਵੇਂ ਕੂੰਜ ਮੀਲਾਂ ਬਧੀ ਦੂਰ ਬੈਠੀ ਬਚਿਆਂ ਨੂੰ ਸੰਭਾਲਦੀ ਏ।

ਮਾਤਾ ਜੀ ਸਭ ਤੋਂ ਪਹਿਲਾਂ ਆਏ ਗਏ ਵਾਸਤੇ ਬਿਸਤਰਿਆਂ ਦਾ ਬੰਦੋ ਬਸਤ ਕਰਨ ਲਗੇ।

ਚਰਖੇ ਮੰਗਵਾ ਲਏ। ਚਰਖੇ ਲਗੇ ਘੂਕਣ। ਨਾਲੇ ਚਰਖੇ ਚਲੇ ਨਾਲ ਈ ਗੀਤ ਤੇ ਸ਼ਬਦ।

*ਚਰਖਾ ਮੇਰਾ ਰਾਂਗਲਾ ਵਿੱਚ ਸੋਨੇ ਦੀਆਂ ਮੇਖਾਂ*
*ਸਤਿਗੁਰੂ ਮੈਨੂੰ ਯਾਦ ਆਵੇ ਜਦ ਚਰਖੇ ਨੂੰ ਵੇਖਾਂ*

ਮਾਤਾ ਜੀ ਨੇ ਉਪਲਾਂ ਤੋਂ ਮਿੱਤ ਸਿੰਘ ਨੂੰ ਬੁਲਾਇਆ। ਧੰਨਾ ਸਿੰਘ ਬੋਣੇ ਨੂੰ ਬਿਜਲੀ ਪੁਰੋਂ। ਦਿਨਾਂ ਵਿੱਚ ੪੦੦ ਖੇਸ ਬਣ ਗਏ। ਮਾਤਾ ਜੀ ਆਪ ਸੇਵਾ ਕਰ ਪ੍ਰਸੰਨ ਹੁੰਦੇ ਹਨ ਤੇ ਆਪਣੇ ਭੈਣ ਭਰਾਵਾਂ ਨੂੰ ਵੀ ਸੇਵਾ ਦੀ ਪ੍ਰੇਰਨਾ ਕਰਦੇ ਹਨ। ਉਨ੍ਹਾਂ ਨੇ ਆਪਣੀ ਭੈਣ ਗੁਰਨਾਮ ਕੌਰ ਨੂੰ ਵੀ ਸੱਦ ਲਿਆ। ਉਸਨੂੰ ਖੱਡੀ ਦੀ ਸਿਖਲਾਈ ਕਰਵਾਈ। ਘਰ ਈ ਦਾਣੇ ਤਣੇ ਜਾਣ, ਘਰ ਈ ਖੱਡੀ ਚਲੇ। ਸਿਮਰਨ ਨਾਲੇ ਖੱਡੀ। ਬੀਬੀ ਸੁਰਜੀਤ ਕੌਰ ਤਾਇਆ ਜੀ ਦੀ ਨੂੰਹ ਨੂੰ ਵੀ ਬੁਲਾ ਭੇਜਿਆ। ਬਸ ਖੇਸਾਂ ਨਾਲ ਪੇਟੀਆਂ ਭਰ ਲਈਆਂ।

ਹੁਣ ਡੇਰੇ ਦੀਆਂ ਸੰਗਤਾਂ ਵਾਸਤੇ ਕੁੜਤੇ, ਪਾਜਾਮੇ, ਕਛਹਿਰੇ ਆਦਿ ਦੀ ਲੋੜ ਸੀ। ਉਸ ਪਾਸੇ ਧਿਆਨ ਦਿਤਾ। ਸੰਤ ਅਨੰਤਾ ਸਿੰਘ ਨੂੰ ਦਿੱਲੀ ਤੋਂ ਬੁਲਵਾ ਭੇਜਿਆ। ਉਸਨੇ ਆਕੇ ਇਕ ਪ੍ਰਕਾਰ ਦੀ ਟ੍ਰੇਨਿੰਗ ਦੀ ਕਲਾਸ ਸ਼ੁਰੂ ਕਰ ਦਿੱਤੀ। ਬੀਬੀਆਂ ਮਸ਼ੀਨ ਚਲਾਣੀ ਸਿਖਣ ਲਗੀਆਂ। ਭੈਣ ਗੁਰਨਾਮ ਨੂੰ ਕਪੜੇ ਸਿਉਣ ਦੀ ਚੇਟਕ ਲਾ ਦਿੱਤੀ।

ਹੋਰ ਬੀਬੀਆਂ ਨੂੰ ਸ਼ੌਂਕ ਜਾਗ ਪਇਆ। ਬਸ ਕੀ ਸੇਵਾਦਾਰ ਕੀ ਹੋਰ ਲੋੜਵੰਦ, ਸਭ ਵਾਸਤੇ ਕੁੜਤੇ ਪਾਜਾਮੇ ਤੇ ਕਛਹਿਰਿਆਂ ਦਾ ਢੇਰ ਲਗ ਗਿਆ। ਹਰ ਸੇਵਾਦਾਰ ਨੂੰ ਛੇਮਾਹੀ ਦੇ ਛੇਮਾਹੀ ਕਪੜੇ ਮਿਲਣ ਲਗੇ। ਮਾਤਾ ਜੀ ਸੋਧੀ ਸਿੰਘ ਤੇ ਸੋਧਣ ਬੀਬੀਆਂ ਦਾ ਵੀ ਖਾਸ ਧਿਆਨ ਰਖਦੇ। ਉਨ੍ਹਾਂ ਵਾਸਤੇ ਰੇਸ਼ਮ ਜਾਂ ਹੋਰ ਕਪੜਾ ਜਿਸਦੀ ਮਰਯਾਦਾ ਆਗਿਆ ਦੇਂਦੀ ਹੋਵੇ ਉਸਦੇ ਬਸਤਰ ਬਣਵਾਕੇ ਦੇਂਦੇ। ਡੇਰੇ ਦੇ ਸੇਵਾਦਾਰ, ਵਰਨੀ ਵਾਲੇ ਸਿੰਘਾਂ ਜਾਂ ਲਾਂਗਰੀਆਂ ਤੋਂ ਵੱਖ ਸੱਚੇ ਪਾਤਸ਼ਾਹ ਜੀ ਦੇ ਬਿਰਧਾਂ ਦੀ ਸੇਵਾ ਲਾ ਦਿਤੀ। ਡੇਰੇ ਦੇ ਬਿਰਧ ਹੋ ਗਏ ਸੇਵਾਦਾਰ ਜਾਂ ਹੋਰ ਬਿਰਧ ਜਿਨ੍ਹਾਂ ਦੇ ਵਾਰਸ ਸਾਂਭਣ ਤੋਂ ਅਸਮਰਥ ਸਨ ਜਾਂ ਕੰਨੀ ਕਤਰਾਂਦੇ ਸਨ, ਉਨ੍ਹਾਂ ਨੂੰ ਸ੍ਰੀ ਭੈਣੀ ਸਾਹਿਬ ਬੁਲਾਇਆ। ਪਹਿਲਾਂ ਇਹ ਸ੍ਰੀ ਜੀਵਨ ਨਗਰ ਸਨ, ਹੌਲੀ ਹੌਲੀ ਇਸਨੇ ਬਿਰਧ ਸ਼ਾਲਾ ਦਾ ਰੂਪ ਧਾਰ ਲਿਆ।

ਬਿਰਧਸ਼ਾਲਾ ਤੋਂ ਉਪ੍ਰੰਤ ਸੱਚੇ ਪਾਤਸ਼ਾਹ ਜੀ ਨੌਜਵਾਨਾਂ ਵਿੱਚ ਡਿਸਿਪਲਨ ਤੇ ਕੌਮ ਨੂੰ ਅਗਾ ਵਧੂ ਕੌਮਾਂ ਦਾ ਦਮ ਭਰਨ ਵਾਲਿਆਂ ਦਾ ਨੱਕ ਨੀਵਾਂ ਕਰਨ ਖਾਤਰ ਹਾਕੀ ਦੀ ਟੀਮ ਤੇ ਐਥਲੀਟਸ ਤਿਆਰ ਕਰਨ ਲਗੇ। ਮਾਤਾ ਜੀ ਤੇ ਉਨ੍ਹਾਂ ਦੇ ਬਸਤਰਾਂ ਤੇ ਛਕਣ ਛਕਾਣ ਦਾ ਭਾਰ ਵਧਿਆ। ਵਾਹ ਮਾਤਾ ਚੰਦ ਕੌਰੇ! ਤੈਥੋਂ ਕੁਰਬਾਨ! ਤੇਰਾ ਜਿੰਨਾ ਪ੍ਰਵਾਰ ਵਧਿਆ ਤੈਨੂੰ ਉਨੀਆਂ ਵਧ ਖੁਸ਼ੀਆਂ। ਹਰੇਕ ਮਾਈ, ਭਾਈ, ਨੌਜਵਾਨ ਜਾ ਬਾਲ ਬਿਰਧ ਉਸਦੀ ਰੁਚੀ ਅਨੁਸਾਰ ਬਸਤਰ ਆਦਿ। ਕਈ ਲਾਡਲੇ ਤਾਂ ਮਾਤਾ ਜੀ ਨਾਲ ਰੁਸ ਵੀ ਪੈਂਦੇ ਹਨ ਤੇ ਮੂੰਹ ਫੇਰ ਲੈਂਦੇ ਹਨ, ਪਰ ਮਾਤਾ ਜੀ ਉਨ੍ਹਾਂ ਦੇ ਰੋਸੇ ਜਾਂ ਵਿਟਰਨ ਤੋਂ ਜ਼ਰਾ ਨਹੀਂ ਘਬਰਾਂਦੇ ਸਭਨਾਂ ਨੂੰ ਘੜੀਆਂ ਪਲਾਂ ਵਿਚ ਖਿੜੇ ਗੁਲਾਬ ਦੇ ਫੁਲ ਵਿਚ ਬਦਲ ਦੇਂਦੇ ਹਨ।

ਗਰੀਬ ਨਿਵਾਜ਼ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੰਸਾਰ ਭਲਾਈ ਤੇ ਆਤਮ ਸ਼ੁਧੀ ਦੀ ਚੇਟਕ ਲਾਉਣ ਵਾਸਤੇ ੪੦ ਦਿਨਾਂ ਦਾ ਜਪ ਪ੍ਰਯੋਗ ਆਰੰਭਿਆ। ਮਾਈ ਭਾਈ ਉਸ ਵਿਚ ਭਾਗ ਲੈਣਾ ਸੁਭਾਗ ਸਮਝਦੇ। ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਓਸੇ ਪਿਰਤ ਨੂੰ ਕਾਇਮ

ਰਖਦਿਆਂ ਜਪ ਪ੍ਰਯੋਗ ਕਰਦੇ ਹਨ। ਆਮ ਤੌਰ ਤੇ ਉਨ੍ਹਾਂ ਹੀ ਦਿਨਾਂ ਵਿਚ ਵਰਸ਼ਾ ਹੁੰਦੀਆਂ ਹਨ ਕਿਉਂਕਿ ਵਰਸ਼ਾ ਤੇ ਯੱਗ ਦਾ ਜੁਗਾਂ ਤੋਂ ਸਨਬੰਧ ਚਲਿਆ ਆ ਰਿਹਾ ਹੈ।

੨੦੧੭ ਦੇ ਪ੍ਰਯੋਗ ਸਮੇਂ ਇੰਦਰ ਦੇਵਤਾ ਵਧੇਰੇ ਪ੍ਰਸੰਨਤਾ ਦੇ ਘਰ ਆ ਗਿਆ। ਲਗੀਆਂ, ਮੂਹਲੇਧਾਰ ਬਰਸਾਤਾਂ ਹੋਣ, ਇਥੋਂ ਤਕ ਕਿ ਤੰਬੂ ਤੰਬੋਟੀਆਂ ਲਗੀਆਂ ਪਾਣੀ ਵਿਚ ਤਾਰੀਆਂ ਲਾਣ। ਸੱਚੇ ਪਾਤਸ਼ਾਹ ਜੀ ਸੰਗਤਾਂ ਦੀ ਇਹ ਪ੍ਰੇਸ਼ਾਨੀ ਸਹਾਰ ਨ ਸਕੇ ਤੇ ਹੁਕਮ ਕੀਤਾ ਕਿ ਚੰਗਾ ਹੋਵੇ ਕਿ ਸੰਗਤਾਂ ਤੰਬੂਆਂ ਕਨਾਤਾਂ ਨਾਲੋਂ ਆਪੋ ਆਪਣੀਆਂ ਕੋਠੜੀਆਂ ਪਾ ਲੈਣ। ਸੱਚੇ ਪਾਤਸ਼ਾਹ ਸੱਚਖੰਡ ਜਾਣ ਤੋਂ ਪਹਿਲਾਂ ਰਾਹ ਤਾਂ ਖੋਲ੍ਹ ਹੀ ਗਏ ਸਨ। ਸਤਿਗੁਰੂ ਜਗਜੀਤ ਸਿੰਘ ਜੀ ਨੇ ਇਹ ਉਸਾਰੀ ਦਾ ਕੰਮ ਵੀ ਆਪਣੇ ਜ਼ਿੰਮੇ ਲੈ ਲਿਆ। ਮਾਤਾ ਜੀ ਲੱਗੇ ਹੱਥ ਵਟਾਣ।

ਕੱਚੇ ਕਮਰੇ ਤਾਂ ਢਹਿ ਗਏ ਸਨ, ਉਨ੍ਹਾਂ ਦੀ ਮੁਰੰਮਤ ਕਰਨ ਦੀ ਬਜਾਏ ਪੱਕੀ ਉਸਾਰੀ ਸ਼ੁਰੂ ਹੋ ਗਈ। ਸਭ ਤੋਂ ਪਹਿਲਾਂ ੧੩ ਕਮਰੇ ਉਸਰੇ ਮੁੜ ੬ ਹੋਰ ਬਣੇ। ਜਿਉਂ ਜਿਉਂ ਕੱਚੇ ਢਹਿੰਦੇ ਗਏ ਉਨ੍ਹਾਂ ਦੀ ਥਾਂ ਤੇ ਪੱਕੇ ਖੜੇ ਹੁੰਦੇ ਗਏ।

ਭਾਰਤ ਦੀ ਸੰਸਕ੍ਰਿਤੀ ਗੁਣਾਂ ਭਰਪੂਰ ਹੈ। ਪੁਰਸ਼ ਤੇ ਇਸਤਰੀ ਦਾ ਰਿਸ਼ਤਾ ਪਵਿਤ੍ਰਤਾ ਤੇ ਨਿਰਭਰ ਹੈ। ਭਾਵੇਂ ਇਸਤਰੀ ਘਰ ਦੀ ਰਾਣੀ ਹੁੰਦੀ ਹੈ, ਪਰ ਸ੍ਰਦਾਰੀ ਸਦਾ ਮਰਦ ਦੀ। ਸ੍ਰੀ ਭੈਣੀ ਸਾਹਿਬ ਦਾ ਇਤਿਹਾਸ ਪੁਰਾਣੀਆਂ ਕਦਰਾਂ ਕੀਮਤਾਂ ਦਰਸਾ ਰਿਹਾ ਹੈ ਤੇ ਵਿਸ਼ਵ ਨੂੰ ਇਸ ਸੁਨਹਿਰੀ ਅਸੂਲ ਲਈ ਭਰਪੂਰ ਪ੍ਰੇਰਨਾਂ ਦੇਂਦਾ ਹੈ। ਮਾਤਾ ਚੰਦ ਕੌਰ ਬਾਰੇ ਮਾਣ ਨਾਲ ਕਿਹਾ ਜਾ ਸਕਦਾ ਹੈ, ਕਿ ਇਨਾਂ ਜੋ ਵਿਕਾਸ ਕੀਤਾ ਹੈ, ਇਨ੍ਹਾਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਦੇ ਅੱਖਰ ਅੱਖਰ ਨੂੰ ਸਾਮਣੇ ਰਖ ਸਾਰੀ ਸਫਲਤਾ ਪ੍ਰਾਪਤ ਕੀਤੀ ਹੈ। ਜਿਧਰ ਹੁਕਮ ਹੋਇਆ ਜਿਧਰ ਇਸ਼ਾਰਾ ਮਿਲਿਆ, ਟੁਰ ਪਏ, ਜਦ ਖਲੋਣ ਦੀ ਆਗਿਆ ਹੋਈ ਕਦਮ ਨਹੀਂ ਪੁਟਿਆ। ਜਿਹੜਾ ਪਲੈਨ ਸਤਿਗੁਰੂ ਜੀ ਵਲੋਂ ਪ੍ਰਵਾਨ ਹੋਇਆ ਅਮਲਾ ਫੈਲਾ ਲੈ ਓਸੇ ਦੀ ਉਸਾਰੀ ਆਰੰਭ

ਹੋ ਗਈ। ਖਜ਼ਾਨਾ ਗੁਰੂ ਕਾ ਹੱਥ ਮਾਤਾ ਜੀ ਦਾ।

ਵਿਕਾਸ ਦਾ ਮੁਢ ਸ੍ਰੀ ਜੀਵਨ ਨਗਰ ਦੀ ਵਰਨੀ ਵਾਲੀ ਕੋਠੀ ਤੋਂ ਬੱਧਾ। ਕੋਠੀ ਉਸਰ ਗਈ· ਨਾਲ ਹੀ ਵਰਨੀ ਵਾਲੇ ਸਿੰਘਾਂ ਦੀ ਰਿਹਾਇਸ਼ ਦੇ ਕਮਰੇ ਖੜੇ ਹੋ ਗਏ। ਖੂਹੀ ਲੱਗ ਗਈ। ਆਲੇ–ਦੁਆਲੇ ਪਰਦਾ ਲਗ ਗਿਆ। ਉਪਰ ਛੱਤ ਸਭ ਜਗ੍ਹਾਂ ਬਿਜਲੀ ਦੇ ਲਾਟੂ, ਪੱਖੇ ਤੇ ਸਰਦੀਆਂ ਵਾਸਤੇ ਸਰਦੀ ਦੇ ਰੋਕ ਦੇ ਪ੍ਰਬੰਧ।

ਮੁੜ ਸ੍ਰੀ ਭੈਣੀ ਸਾਹਿਬ ਦੀਆਂ ਬੁਖਾਰੀਆਂ, ਉਪ੍ਰੰਤ ਮੰਡੀ (ਹਿਮਾਚਲ) ਦੀ ਕੋਠੀ; ਦਰਿਆ ਦਾ ਕਿਨਾਰਾ, ਆਲਾ ਦੁਆਲਾ ਫਲਦਾਰ ਰੁਖਾਂ ਨਾਲ ਘਿਰਿਆ। ਮੰਡੀਉ ਫੁਰਸਤ ਮਿਲੀ ਤਾਂ ਸ੍ਰੀ ਭੈਣੀ ਸਾਹਿਬ ਦਾ ਤਬੇਲਾ, ਮੁੜ ਗੁਰੂ ਕਾ ਲੰਗਰ, ਜਿਥੋਂ ਆਏ ਗਏ ਸਾਧੂ ਸੰਤਾਂ ਤੇ ਰਾਹਗੀਰਾਂ ਨੂੰ ਮਨ ਭਾਉਂਦਾ, ਪ੍ਰਸ਼ਾਦ ਮਿਲ਼ਦਾ ਰਿਹਾ ਹੈ, ਹਰ ਪਹਿਲੂ ਤੋਂ ਸੁਖ ਦੇਣ ਵਾਲਾ ਉਸਾਰ ਦਿਤਾ।

ਫੇਰ ਮਸਤਾਨ ਗੜ੍ਹ ਦੀ ਵਾਰ਼ੀ ਆ ਗਈ। ਮਾਤਾ ਜੀ ਕੜਾਕੇ ਦੀ ਗਰਮੀ ਤੇ ਗਰਮ ਲੂ, ਮੀਂਹ ਹਨੇਰੀ ਦੀ ਪ੍ਰਵਾਹ ਨਾ ਕਰਦਿਆਂ ਕੋਠੀ ਖੜੀ ਕਰ ਦਿੱਤੀ। ਕੋਠੀ ਦੇ ਲਾਗੇ ਵਰਨੀ ਦਾ ਕਮਰਾ, ਲੰਗਰ ਖਾਨਾ, ਪਸ਼ੂ–ਸ਼ਾਲਾ ਅਤੇ ਸੇਵਾਦਾਰਾਂ ਵਾਸਤੇ ਕੁਆਰਟਰ ਖੜੇ ਹੋਏ। ਜੰਗਲ ਵਿਚ ਮੰਗਲ ਲਗ ਗਿਆ। ਮੁੜ ਹਿਮਾਚਲ ਪ੍ਰਦੇਸ ਵਿੱਚ ਬੱਲ ਦੇ ਮੰਦਰ, ਉਪ੍ਰੰਤ ਬਰਫਾਨੀ ਪੌਣਾਂ ਤੋਂ ਬਚਾਉ ਹਿਤ ਮਨਾਲੀ ਦੀ ਕੋਠੀ ਉਸਰ ਗਈ। ਮਨਾਲੀਉਂ ਵਿਹਲ ਮਿਲੀ ਤਾਂ ਸ੍ਰੀ ਜੀਵਨ ਨਗਰ ਦੇ ਲੰਗਰ ਨੇ ਮਾਤਾ ਜੀ ਨੂੰ ਆਵਾਜ਼ ਮਾਰ ਲਈ। ਅਖੀਰ ਤੇ ਸ੍ਰੀ ਭੈਣੀ ਸਾਹਿਬ ਦੀ ਵਾਰੀ ਆਈ।

ਸੰਨ ੧੯੭੬ ਚੜਿਆ ਤਾਂ ਗੁਰੂ ਕੇ ਲਾਲ ਸ੍ਰ: ਨਿਰਮਲ ਸਿੰਘ ਰੀਟਾਇਰਡ ਇਨਜੀਨੀਅਰ ਆ ਹਾਜ਼ਰ ਹੋਏ, ਜਿਹੜੇ ਆਪ ਹੀ ਡਰਾਫਟਸ–ਮੈਨ, ਆਪ ਹੀ ਆਰਚੀਟੈਕਟ, ਆਪ ਹੀ ਕਲਰਕ ਤੇ ਆਪ ਹੀ ਸੁਪਰਵਾਈਜ਼ਰ। ਇਹ ਸਤਿਗੁਰੂ ਜੀ ਦੀ ਇੱਛਾ ਅਨੁਸਾਰ ਡੀਜਾਈਨ ਬਣਾਕੇ ਪ੍ਰਵਾਨਗੀ ਲੈਂਦੇ ਤੇ ਮਾਤਾ ਜੀ ਦੀ ਸੇਵਾ ਵਿੱਚ ਹਾਜ਼ਰ

ਹੁੰਦੇ। ਬਸ ਮੁੜ ਚਲ ਸੋ ਚਲ।

ਮਾਤਾ ਜੀ ਨਕਸ਼ਿਆਂ ਮੁਤਾਬਕ ਗਊਸ਼ਾਲਾ, ਮਾਈਆਂ ਦਾ ਡੇਰਾ, ਨਵਾਂ ਸਟੋਰ, ਵਰਨੀ ਅਸਥਾਨ, ਕੋਠੀ ਤੇ ਪੁਰਾਣੀ ਕੋਠੀ ਦਾ ਨਵਾ ਰੂਪ, ਸਤਿਗੁਰੂ ਪ੍ਰਤਾਪ ਸਿੰਘ ਜੀ ਸਿਮ੍ਰਤੀ ਮੰਦਰ, ਸਕੂਲ, ਹੋਸਟਲ ਦੇ ਕਮਰੇ ਤੇ ਹੋਰ ਸੰਬੰਧਿਤ ਅਸਥਾਨ ਵਜੂਦ ਵਿਚ ਆ ਗਏ। ਕਹਾਣੀ ਕਾਫੀ ਲੰਮੀ ਹੋ ਗਈ ਤੇ ਮੁਕਣੀ ਨਹੀਂ। ਲੰਗਰ ਦੇ ਲਾਗੇ ੨੦ ਕਮਰੇ ਉਭਰ ਆਏ ਹਨ। ਵਾਧਾ ਇਹ ਹੈ, ਕਿ ਸੇਵਾ ਕਰਦਿਆਂ ਨਹੀਂ ਥਕੇਵਾਂ, ਨਹੀਂ ਅਕੇਵਾਂ।

ਸੰਤ ਇੰਦਰ ਸਿੰਘ ਚਕ੍ਰਵਰਤੀ, ਇਕ ਸਮੇਂ ਸੇਵਾ ਕਰਦਿਆਂ ਵੇਖ ਕਿਹਾ ਕਿ ਮਾਤਾ ਜੀ ਦੇਹ ਕਰਕੇ ਤਾਂ ਸੁਕੜੇ ਹਨ, ਪਰ ਹਡ ਬੜੇ ਕਰੜੇ ਹਨ। ਬੇਬੇ ਦਲੀਪ ਕੌਰ ਮਾਤਾ ਜੀ ਦੀ ਘਾਲ ਵੇਖ ਕਿਹਾ, "ਸਰੀਰ ਆਖਰ ਸਰੀਰ ਹੈ, ਇਸਨੂੰ ਆਰਾਮ ਚਾਹੀਦਾ ਹੈ, ਚਲਦੀਆਂ ਚਲਦੀਆਂ ਮਸ਼ੀਨਾਂ ਨੂੰ ਵੀ ਆਰਾਮ ਦੀ ਲੋੜ ਪੈਂਦੀ ਹੈ, ਪਰ ਮਾਤਾ ਜੀ ਨਹੀਂ ਥਕਦੇ।" ਸ੍ਰੀ ਭੈਣੀ ਸਾਹਿਬ ਦੀ ਵਿਲਖਾਣ ਇਹ ਮਾਤਾ ਜੀ ਦੀ ਲਗਨ, ਮਿਹਨਤ ਤੇ ਉਤਸ਼ਾਹ ਦਾ ਪ੍ਰਤੱਖ ਸਬੂਤ ਹੈ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਕਿਰਪਾ ਤੇ ਬਖਸ਼ਸ਼ ਜਿਹੜੇ ਸਤਿਗੁਰੂ ਰਾਮ ਸਿੰਘ ਜੀ ਦੇ ਲਾਲ ਸਿੰਘ ਲਤਾਲੀਏ ਨੂੰ ਉਚਾਰੇ ਪਰਮ ਸੁਖਾਂ ਦੇ ਗੰਡਿਆਂ ਦੇ ਗੰਡੇ ਨਾਲ ਸਾਧ ਸੰਗਤ ਨੂੰ ਨਿਹਾਲ ਕਰ ਰਹੇ ਹਨ।

ਇਹ ਮਾਣ ਨਾਲ ਕਿਹਾ ਜਾ ਸਕਦਾ ਹੈ ਕਿ ਇਸ ਉਸਾਰੀ ਵਿੱਚ ਜਿੰਨਾਂ ਵੀ ਕੰਮ ਹੋਇਆ ਹੈ, ਇਹ ਸਭ ਨਾਮਧਾਰੀਆਂ ਹਥੀਂ। ਨਾਮਧਾਰੀ ਇੰਨਜੀਨੀਅਰ, ਨਾਮਧਾਰੀ ਆਰਚੀਟੈਕਟ, ਨਾਮਧਾਰੀ ਕਾਰੀਗਰ, ਨਾਮਧਾਰੀ ਲੋਹਾਰ, ਨਾਮਧਾਰੀ ਤਰਖਾਣ, ਨਾਮਧਾਰੀ ਸੇਵਾਦਾਰ ਤੇ ਮਾਇਆ ਵੀ ਨਾਮਧਰੀਆਂ ਦੀ, ਜਿਹੜੇ ਦਸਾਂ ਨਵ੍ਹਾਂ ਦੀ ਕਿਰਤ ਕਰਦੇ ਹਨ। ਸਿਮਰਨ ਨਾਲੇ ਸੇਵਾ। ਹੱਥ ਵੀ ਚਲਣ ਰਸਨਾਂ ਵੀ ਚਲੇ। ਇਸ ਵਿਕਾਸ ਵਿਚ ਸੇਵਾ ਕਰਨ ਵਾਲਿਆਂ ਦੇ ਕੁਝ ਕੁ ਪਵਿਤਰ ਨਾਉਂ ਇਹ ਹਨ। ਸੰਤ ਗੁਲਜ਼ਾਰ ਸਿੰਘ, ਦਮਦਮਾਂ, ਪੰਡਿਤ ਮਨਸਾ ਸਿੰਘ, ਸੰਤ

ਕਿਰਪਾਲ ਸਿੰਘ ਡਾਲਟਨ ਗੰਜ, ਨਿਰਮਲ ਸਿੰਘ ਰੀਟਾਇਰਡ ਇੰਜੀਨੀਅਰ, ਭਾਈਆ ਨਿਰੰਜਨ ਸਿੰਘ, ਮਿਸਤਰੀ ਖਜਾਨ ਸਿੰਘ ਦਿਲੀ, ਮਿਸਤਰੀ ਬਲਵੰਤ ਸਿੰਘ ਸੋਧੀ। ਇਨ੍ਹਾਂ ਵਿੱਚ ਵਾਧਾ ਇਹ ਕਿ ਪਹਿਲਾਂ ਸਵੇਰ ਸਾਰ ਇਸ਼ਨਾਨ ਕਰ ਸ੍ਰੀ ਆਸਾ ਦੀ ਵਾਰ ਵਿਚ, ਜੇ ਕੀਰਤਨੀਏ ਸਿੰਘਾਂ ਨੂੰ ਦੇਰ ਹੋਵੇ ਤਾਂ ਆਪ ਹੀ ਵਾਰ ਅਰੰਭ ਦੇਣੀ, ਮੁੜ ਸੇਵਾ ਪ੍ਰਵਾਰ ਵਲੋਂ ਪੂਰਨ ਸੁਤੰਤਰ ਮਹੰਤ ਵੀਰ ਸਿੰਘ ਅਲੈਕਟ੍ਰੀਸ਼ਨ। ਇਨ੍ਹਾਂ ਤੋਂ ਵੱਖ ਅਨੇਕ ਗੁਰੂ ਦੇ ਲਾਲਾਂ, ਡਰਾਈਵਰਾਂ, ਟ੍ਰਕ ਮਾਲਿਕਾਂ ਸੇਵਾ ਵਿੱਚ ਭਾਗ ਲੈ ਧੰਨ ਭਾਗ ਜਾਣੇ।

ਸ੍ਰੀ ਅਜੀਤ ਸਿੰਘ ਤੇ ਉਨ੍ਹਾਂ ਦੀ ਪਤਨੀ, ਸੰਤ ਸ਼ਿੰਗਾਰਾ ਸਿੰਘ ਤੇ ਬੀਬੀ ਸਵਰਨ ਕੌਰ, ਮਾਤਾ ਰਤਨ ਕੌਰ ਆਦਿ ਨੇ ਲੰਗਰ, ਜਲ ਪਾਣ ਆਦਿ ਦਾ ਪ੍ਰਬੰਧ ਕੀਤਾ ਤੇ ਪ੍ਰਸੰਨਤਾ ਨਾਲ ਪ੍ਰਸ਼ਾਦ ਛਕਾਏ।

ਭਾਵੇਂ ਹੋਵੇ ਸ੍ਰੀ ਭੈਣੀ ਸਾਹਿਬ, ਭਾਵੇਂ ਸ੍ਰੀ ਜੀਵਨ ਨਗਰ, ਹੋਲਾ ਮੁਹੱਲਾ ਯਾ ਪ੍ਰਯੋਗ ਸਮਾਗਮ ਸੇਵਾ ਦਾ ਭਾਰ ਮਾਤਾ ਜੀ ਦੇ ਮੋਢਿਆਂ ਤੇ, ਜੇ ਬੇਬੇ ਦਲੀਪ ਕੌਰ ਮੌਕਿਆਂ ਤੇ ਹੋਣ ਤਾਂ ਜ਼ਰੂਰ ਹਥ ਵਟਾਂਦੇ ਰਹੇ ਹਨ। ਹੋਰ ਰਸਤਾਂ, ਬੱਚਿਆਂ ਤੇ ਬਿਰਧਾਂ ਵਾਸਤੇ ਦੁੱਧ, ਸਭ ਦੀ ਚਿੰਤਾ ਮਾਤਾ ਚੰਦ ਕੌਰ। ਸੰਗਤਾਂ ਕੀਰਤਨ ਸੁਣਨ ਜਾਂ ਸੇਵਾ ਕਰਨ ਮਾਤਾ ਜੀ ਲੋਹਾਂ ਸੁਹਾਣੇ ਮੇਲਿਆਂ ਮਸ੍ਯਾਦਿਆਂ ਦੇ ਲੰਗਰ ਦੀ ਸੇਵਾ ਤੇ ਜ਼ੁਮੇਵਾਰੀ ਮਾਤਾ ਜੀ ਦੀ ਝੋਲੀ।

ਸੰਮਤ ੨੦੩੮ ਦਾ ਪ੍ਰਯੋਗ-ਮੇਲਾ ਮਾਈਆਂ ਮੰਗਿਆ ਹੋਇਆ ਸੀ ਪਰ ਫਿਕਰ ਤਾਂ ਜਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸੀ। ਆਪ ਜੀ ਨੇ ਮਾਤਾ ਜੀ ਨੂੰ ਆਗਿਆ ਕੀਤੀ ਤਾਂ ਮਾਤਾ ਜੀ ਆਪਣੇ ਨਾਲ ਸੰਤ ਜਸਵੰਤ ਸਿੰਘ ਕੱਲਾ ਨੂੰ ਲੈਕੇ ਦਿਨ ਰਾਤ ਇੱਕ ਕਰ ਦਿਤਾ ਤੇ ਮਾਇਆ ਇਕੱਤਰ ਕੀਤੀ। ਜੱਪ ਪ੍ਰਯੋਗ ਬੜਾ ਸਫਲ ਰਹਿਆ। ਸਾਧ ਸੰਗਤ ਨੂੰ ਦੂਜੇ ਤੀਜੇ ਦਿਨ ਮਨ ਭਾਉਂਦੇ ਪਦਾਰਥ ਮਿਲਦੇ। ਬੂੰਦੀ, ਜਲੇਬੀ, ਕੜਾਹ ਪ੍ਰਸ਼ਾਦ ਤੇ ਗਹਿਰੇ ਗਫੇ। ਇਸ ਪ੍ਰਯੋਗ ਵਿੱਚ ਲਗਪਗ ੨੦੦. ਟੀਨ ਘਿਉ ਵਰਤਿਆ ਗਿਆ। ਹਵਨ ਦੀ ਸੁਗੰਧੀ ਭਰੀਆਂ

ਲਪਟਾਂ ਨੇ ਵਾਯੂ ਮੰਡਲ ਨੂੰ ਸੁਵੱਛ ਕਰ ਦਿੱਤਾ।

ਮਾਤਾ ਜੀ ਦਾ ਦਿਲ ਇਤਨਾਂ ਕੋਮਲ ਹੈ ਕਿ ਕੰਡਾ ਕਿਸੇ ਸਿਖ ਨੂੰ ਚੁੱਭੇ ਦਰਦ ਮਾਤਾ ਜੀ ਨੂੰ। ਨਰਿੰਦਰ ਸਿੰਘ ਮੰਡੀ ਦੀ ਬੀਬੀ ਬਿਊਟੀ ਨੂੰ ਅਪਣੀ ਪਤੀ ਨਾਲ ਅਜੋੜ ਹੋ ਗਿਆ। ਮਾਤਾ ਜੀ ਉਸਦੀ ਹਾਲਤ ਵੇਖ ਦ੍ਵ ਉਠੇ। ਇਹ ਗਲ ਸ੍ਰੀ ਸੇਵਾ ਸਿੰਘ ਕ੍ਰਿਸ਼ਨ ਨਗਰ ਵਾਲਿਆਂ ਦਸੀ ਕਿ ਮੈਂ ਇਸ ਕੁੜੀ ਦਾ ਦੁਖ ਸਹਾਰ ਨਹੀਂ ਸਕਦੀ। ਮੇਲੇ ਵਿਚ ਜੇ ਕਿਸੇ ਸਿੱਖ ਨੂੰ ਡੇਰਾ ਨ ਮਿਲੇ ਤਾਂ ਵੀ ਬੜਾ ਦੁਖ ਪ੍ਰਤੀਤ ਕਰਦੇ ਹਨ। ਜੇ ਕਦੇ ਸਰੀਰ ਨੂੰ ਦੁਖ ਆ ਜਾਵੇ ਤਾਂ ਆਪਣੇ ਅੰਦਰ ਈ ਰਖਣ, ਕਿਸੇ ਨੂੰ ਜਤਾਣਾਂ ਨਹੀਂ।

ਇਕ ਸਮੇਂ ਮਾਤਾ ਜੀ ਦੇ ਚਰਨ ਦੇ ਅੰਗੂਠੇ ਵਿੱਚ ਕਿੱਲ ਚੁਭ ਗਿਆ। ਪੈਰ ਤੇ ਸੋਜ ਆ ਗਈ, ਪਰ ਕਿਸੇ ਸੇਵਕ ਨੂੰ ਰੜਕਾਇਆ ਨਹੀਂ। ਛੇ ਮਹੀਨਿਆਂ ਪਿੱਛੋਂ ਆਰਾਮ ਆਇਆ। ਨਿਤ ਨੇਮ ਪੂਰਾ, ਉਸ ਵਿੱਚ ਢਿਲ ਨਹੀਂ ਆਉਣ ਦਿੱਤੀ।

ਮਾਤਾ ਜੀ ਸਾਧ ਸੰਗਤ ਦੀ ਸੇਵਾ ਕਰਦਿਆਂ ਤੇ ਉਸਾਰੀ ਦੇ ਬਾਵਜੂਦ ਸੱਚੇ ਪਾਤਸ਼ਾਹ ਜੀ ਦੀ ਸੇਵਾ ਦਾ ਖਿਆਲ ਰਖਦੇ ਹਨ। ਭਾਵੇਂ ਉਨ੍ਹਾਂ ਦੇ ਸੇਵਾਦਾਰ ਸੰਤ ਬਲਦੇਵ ਸਿੰਘ, ਸਤਿਨਾਮ ਸਿੰਘ, ਤੇਜਾ ਸਿੰਘ, ਮੁਹਿੰਦਰ ਸਿੰਘ ਪੂਰਬਾ, ਅਥਵਾ ਤ੍ਰਸੇਮ ਸਿੰਘ, ਹਰਪਾਲ ਸਿੰਘ, ਰਛਪਾਲ ਸਿੰਘ, ਦੀਦਾਰ ਸਿੰਘ ਆਦਿ ਚੌਵੀ ਘੰਟੇ ਹਾਜ਼ਰ ਰਹਿੰਦੇ ਹਨ ਪਰ ਮਾਤਾ ਜੀ ਸਾਰਿਆਂ ਤੇ ਨਿਗਾਹ ਰਖਦੇ ਹਨ।

ਸ੍ਰੀ ਠਾਕੁਰ ਦਲੀਪ ਸਿੰਘ ਜੀ ਦਾ ਜਨਮ ਭਾਵੇਂ ਬੇਬੇ ਦਲੀਪ ਕੋਰ ਦੀ ਕੁੱਖੋਂ ਹੋਇਆ, ਪਰ ਵਧੇਰੇ ਪਿਆਰ ਮਾਤਾ ਜੀ ਨਾਲ। ਮਾਤਾ ਜੀ ਠਾਕੁਰ ਜੀ ਨੂੰ ਅਖਾਂ ਦੀ ਪੁਤਲੀ ਸਮਝਦੇ ਹਨ। ਇਕ ਵੇਰ ਮਾਤਾ ਜੀ ਸ੍ਰੀ ਜੀਵਨ ਨਗਰੋਂ ਸ੍ਰੀ ਠਾਕੁਰ ਜੀ ਨੂੰ ਬਿਨਾਂ ਪਤਾ ਦਿਤੇ ਸ੍ਰੀ ਭੈਣੀ ਸਾਹਿਬ ਆ ਗਏ। ਜਦ ਠਾਕਰ ਜੀ ਉਠੇ ਤਾਂ ਲਗੇ ਮਾਤਾ ਜੀ ਦੀ ਭਾਲ ਕਰਨ। ਕਦੇ ਕੋਠੀ, ਕਦੇ ਘਰ, ਕਦੀ ਇਸ ਕਮਰੇ, ਕਦੀ ਓਸ ਕਮਰੇ। ਬੰਦ ਦਰਵਾਜਿਆਂ ਨੂੰ ਖਟਕਾ ਖਟਕਾ ਕਹਿਣ, ਮਾਤਾ ਜੀ, ਮਾਤਾ

ਜੀ ਬੂਹਾ ਖੋਲੋ, ਤੁਹਾਡਾ ਪੁਤਰ ਬਾਹਰ ਖੜਾ ਹੈ। ਬੜੀ ਦੇਰ ਤਕ ਜਦ ਕੋਈ ਉਤਰ ਨ ਮਿਲਦਾ ਤਾਂ ਤੋਤਲੀ ਆਵਾਜ਼ ਵਿਚ ਕਹਿੰਦੇ ਮੇਰੀ ਮਾਤਾ ਨੂੰ ਮੋਰ ਲੈ ਗਏ ਹਨ। ਇਸ ਤ੍ਰਾਹ ਦੀ ਇਕ ਪਤ੍ਰਿਕਾ ਮਾਤਾ ਜੀ ਦੀ ਸੇਵਾ ਵਿੱਚ ਸ੍ਰੀ ਭੈਣੀ ਸਾਹਿਬ ਲਿਖ ਭੇਜੀ। ਮਾਤਾ ਜੀ ਉਹ ਚਿੱਠੀ ਪੜ੍ਹੀ ਤਾਂ ਵਤਸਲ ਪਿਆਰ ਉਮਡ ਆਇਆ। ਨੇਤਰਾਂ ਵਿੱਚੋਂ ਜਲ ਬਣ ਵਹਿ ਨਿਕਲਿਆ। ਮਾਤਾ ਜੀ ਕਿੰਨਾ ਚਿਰ ਚੁੱਪ ਰਹੇ ਤੇ ਪ੍ਰਸ਼ਾਦ ਵੀ ਨ ਛਕਿਆ। ਓਸੇ ਵੇਲੇ ਸ੍ਰੀ ਠਾਕੁਰ ਜੀ ਨੂੰ ਸ੍ਰੀ ਭੈਣੀ ਸਾਹਿਬ ਪੁਜਣ ਵਾਸਤੇ ਸੁਨੇਹਾ ਘਲਿਆ। ਆਉਂਦਿਆਂ ਈ ਸ੍ਰੀ ਠਾਕੁਰ ਜੀ ਮਾਤਾ ਜੀ ਦੇ ਗਲੇ ਨਾਲ ਚਮਟ ਗਏ। ਹੋਰ ਕੋਈ ਗਲ ਨਹੀਂ ਕੀਤੀ। ਸੱਚੇ ਪਾਤਸ਼ਾਹ ਜੀ ਵਲੋਂ ਹੁਕਮ ਸੀ, ਇਨ੍ਹਾਂ ਨੂੰ ਦੁੱਧ ਵਧੇਰੇ ਪਿਲਾਇਆ ਜਾਵੇ ਤੇ ਪ੍ਰਸ਼ਾਦਾ ਘੱਟ। ਇਹ ਪ੍ਰਸ਼ਾਦੇ ਵਾਸਤੇ ਜ਼ਿੱਦ ਕਰਨ, ਮਾਤਾ ਜੀ ਅੱਖ ਬਚਾ, ਅੱਗਾ ਪਿੱਛਾ ਕਰਕੇ ਪ੍ਰਸ਼ਾਦਾ ਪਾ ਲੈਂਦੇ।

ਬੀਬਾ ਜੀ (ਸਾਹਿਬ ਕੌਰ) ਦਾ ਜਨਮ ੧੩ ਪੋਹ ੨੦੧੯ ਵਿੱਚ ਹੋਇਆ। ਉਨ੍ਹਾਂ ਨੂੰ ਪੂਰਾ ਪਿਆਰ ਬਖ਼ਸ਼ਿਆ। ਪੁਤਰ ਨਾਲੋਂ ਵੱਧ ਖੁਸ਼ੀਆਂ ਹੋਈਆਂ। ਉਨਾਂ ਦੀ ਸੰਭਾਲ ਵਾਸਤੇ ਬੀਬੀ ਨਰਿੰਦਰ ਜੀ, ਧਰਮ ਪਤਨੀ ਸ੍ਰੀ ਜਸਵੰਤ ਸਿੰਘ ਕੱਲ੍ਹਾ ਅਫਰੀਕਾ ਨੂੰ ਸੌਂਪੀ ਗਈ। ਕੁਰਬਾਨ ਜਾਈਏ ਗੁਰੂ ਕੇ ਸੇਵਕਾਂ ਤੇ ਸੇਵਕਾਵਾਂ ਤੋਂ ਜਿੰਨਾਂ ਦੀ ਮਹਿਮਾ ਵਰਨਨ ਨਹੀਂ ਹੋ ਸਕਦੀ। ਕੋਈ ਪਤਨੀ ਪਤੀ ਦਾ ਵਿਛੋੜਾ ਨਹੀਂ ਸਹਿ ਸਕਦੀ। ਪਰ ਇਸ ਮਾਂ ਦੀ ਧੀ ਨੇ ਇਸ ਘੋਰ ਕਲਿਜੁਗ ਦੇ ਸਮੇਂ ਵਿੱਚ ਸਤਿਜੁਗ ਨੂੰ ਮਾਤ ਪਾ ਦਿੱਤਾ। ਗੁਰਦੇਵ ਪਤੀ ਹਜ਼ਾਰਾਂ ਮੀਲ੍ਹ ਦੂਰ ਅਫਰੀਕਾ ਵਿੱਚ ਕੰਮ ਕਰਦੇ ਹਨ। ਕੋਈ ੩੦੦੦ ਮਹੀਨੇ ਦੀ ਤਨਖਾਹ ਲੈਂਦੇ ਹਨ। ਇਹ ਯੁਵਾਵਸਥਾ, ਕਲਿਜੁਗੀ ਫੈਸ਼ਨ ਪ੍ਰਸਤੀ, ਖਾਣ ਪੀਣ ਦੀ ਕੋਈ ਘਾਟ ਨਹੀਂ, ਪਰ ਸੱਚੇ ਪਾਤਸ਼ਾਹ ਦੀਆਂ ਖੁਸ਼ੀਆਂ ਖਾਤਰ, ਬੀਬਾ ਜੀ ਦੀ ਸੇਵਾ ਵਿੱਚ ਆ ਹਾਜ਼ਰ ਹੋਏ। ਪੂਰੇ ੧੪ ਸਾਲ ਸੇਵਾ ਕੀਤੀ। ਜਦ ਬੀਬਾ ਜੀ ਦਾ ਅਨੰਦ ੨੦੩੬/੧੯੭੯ ਵਿੱਚ ਹੋਇਆ ਤਾਂ ਸੇਵਾ ਤੋਂ ਛੁੱਟੀ ਹੋਈ, ਪਰ ਬੀਬੀ ਨਰਿੰਦਰ ਜੀ ਦੀ ਦੇਖ ਭਾਲ, ਲਿਖਾਈ

ਪੜ੍ਹਾਈ ਤੋਂ ਉਪਰ ਮਾਤਾ ਜੀ ਆਪ ਹਰ ਪ੍ਰਕਾਰ ਦਾ ਖਿਆਲ ਰਖਦੇ ਤੇ ਬੱਚੀਆਂ ਨੂੰ ਲੁੜੀਂਦੀਆਂ ਹਰ ਪ੍ਰਕਾਰ ਦੀਆਂ ਸਿਖਿਆਵਾਂ ਦੇਂਦੇ।

ਬੀਬਾ ਸਾਹਿਬ ਕੌਰ ਜੀ ਦੇ ਗ੍ਰਿਹਿ ਬਾਲਕ ਨੇ ਦਸ ਦਸੰਬਰ ਉਨ੍ਹੀਂ ਸੌ ਅੱਸੀ (੧੦.੧੨.੮੦) ਨੂੰ ਜਨਮ ਲਿਆ। ਤਾਂ ਮਾਤਾ ਜੀ ਨੇ ਦੋਹਤਰੇ ਜੈ ਸਿੰਘ ਨਾਲ ਸਨੇਹ ਪਾ ਲਿਆ। ਬੀਬਾ ਜੀ ਜਦ ਸ੍ਰੀ ਭੈਣੀ ਸਾਹਿਬ ਆਉਂਦੇ ਤਾਂ ਕਾਕਾ ਜੀ ਮਾਤਾ ਜੀ ਦੀ ਗੋਦ ਦਾ ਨਿੱਘ ਮਾਣਦੇ ਹਨ।

ਮਹਾਂਪੁਰਸ਼ ਕਰਾਮਾਤ ਵਿਖਾ ਕੇ ਰਾਜ਼ੀ ਨਹੀਂ ਹੁੰਦੇ, ਪਰ ਉਨ੍ਹਾਂ ਦਾ ਪਵਿੱਤਰ ਜੀਵਨ, ਭਜਨ, ਬੰਦਗੀ ਤੇ ਸੱਚੀ ਤੇ ਸੁੱਚੀ ਕਰਨੀ ਸਦਕਾ ਜੋ ਵੀ ਸ਼ਬਦ ਮੂੰਹੋਂ ਨਿਕਲੇ, ਉਹ ਸਤਿ ਹੋ ਜਾਂਦਾ ਹੈ। ਜਦ ਮਸਤਾਨ ਗੜ੍ਹ ਦੀ ਕੋਠੀ ਦੀ ਉਸਾਰੀ ਦਾ ਹੁਕਮ ਹੋਇਆ ਤਾਂ ਬੀਬੀ ਗੁਰਨਾਮ ਕੌਰ ਅਰਜ ਕੀਤੀ "ਮਾਤਾ ਜੀ! ਏਥੇ ਕੰਮ ਤਾਂ ਸ਼ੁਰੂ ਕਰਨ ਲਗੇ ਹਾਂ, ਸਾਧ ਸੰਗਤ ਵਾਸਤੇ ਦੁਧ ਕਿਥੋਂ ਆਇਗਾ? ਤਾਂ ਮਾਤਾ ਜੀ ਸੁਭਾਵਕ ਬਚਨ ਕੀਤਾ "ਗੁਰਨਾਮ! ਸਤਿਗੁਰ ਇਤਨੀ ਬਖ਼ਸ਼ਸ਼ ਕਰਨਗੇ ਕਿ ਦੁਧ ਸਾਂਭਿਆ ਨਹੀਂ ਜਾਣਾ" ਇਹ ਬਚਨ ਹੋਇਆਂ ਕੁਝ ਦਿਨ ਹੀ ਬੀਤੇ ਸਨ, ਕਿ ੨੦ ਕਿਲੋ ਰੋਜ਼ ਦਾ ਦੁਧ ਦੇਣ ਵਾਲੀ ਮੱਝ ਆ ਗਈ। ਹੁਣ ਦੁੱਧ ਸਾਧ ਸੰਗਤ ਵੀ ਛੱਕੇ ਬਾਗੜੀ ਭਰਾ ਵੀ ਛਕਣ। ਮੱਖਣ ਵੀ ਜੁੜੇ। ਮਾਤਾ ਜੀ ਦੋ ਹਫਤੇ ਵਾਸਤੇ ਸਾਧ ਸੰਗਤ ਨੂੰ ਦਰਸ਼ਨ ਦੇਣ ਵਾਸਤੇ ਗਏ ਤਾਂ ਬੀਬੀ ਗੁਰਨਾਮ ਨੇ ਦੋ ਟੀਨ ਘਿਉ ਜੋੜ ਲਿਆ। ਫਸਲ ਦੀਆਂ ਵਾਢੀਆਂ ਆ ਗਈਆਂ। ਵਾਢੇ (ਸਾਧ ਸੰਗਤ) ਆ ਗਏ। ਲਗੇ ਤ੍ਰਿਭੋਲੇ ਦੇ ਕੜਾਹ ਪ੍ਰਸ਼ਾਦ ਦੇ ਖੁਲ੍ਹੇ ਗਫੇ ਵਰਤਣ। ੪ ਦਿਨ ਵਾਢੀ ਰਹੀ। ਸੰਗਤਾਂ ਨੂੰ ਪ੍ਰਸੰਨ ਕਰਕੇ ਪ੍ਰਸ਼ਾਦ ਛਕਾਇਆ। ਸੰਗਤਾਂ ਧੰਨ ਸਤਿਗੁਰੂ ਪ੍ਰਤਾਪ ਸਿੰਘ, ਧੰਨ ਸਤਿਗੁਰੂ ਜਗਜੀਤ ਸਿੰਘ ਤੇ ਧੰਨ ਮਾਤਾ ਚੰਦ ਕੌਰ ਕਹਿੰਦੀਆਂ, ਘਰਾਂ ਨੂੰ ਮੁੜਦੀਆਂ।

ਦੁਨੀਆਂ ਦਾਰੀ ਦੇ ਲਿਹਾਜ਼ ਨਾਲ ਵਡਿਆਂ ਘਰਾਂ ਦੀਆਂ ਇਸਤਰੀਆਂ ਨੂੰ ਆਮ ਕਰਕੇ ਖਾਣ, ਪਾਣ ਤੇ ਲਾਣ ਤੋਂ ਬਿਨਾਂ ਕੋਈ ਕੰਮ ਨਹੀਂ ਹੁੰਦਾ। ਸੇਵਾਦਾਰਾਂ ਨੂੰ ਉਹ ਕੁੱਤਿਆਂ ਨਾਲੋਂ ਵੀ ਮਾੜਾ

ਸਮਝਦੀਆਂ ਹਨ। ਇਹ ਬਚਿਆ ਖੁਚਿਆ ਕੁਝ ਮਿਲ ਜਾਵੇ ਤਾਂ ਕੋਈ ਵੱਡੀ ਗਲ ਨਹੀਂ ਪਰ ਏਸ ਘਰ ਦੀ ਇਹ ਮਰਯਾਦਾ ਨਹੀਂ ਮਾਤਾ ਚੰਦ ਕੌਰ ਜੋ ਆਪ ਪਾਵੇ ਉਹ ਉਨ੍ਹਾਂ ਦੇ ਸੇਵਾਦਾਰ ਜੋ ਆਪ ਛਕਣ ਉਨ੍ਹਾਂ ਤੋਂ ਚੰਗੇਰਾ ਉਨ੍ਹਾਂ ਦੇ ਸੇਵਾਦਾਰ। ਸਤਿਗੁਰੂ ਜਗਜੀਤ ਸਿੰਘ ਜੀ ਦੀ ਆਗਿਆ ਪਾ ਕੇ, ਮਾਤਾ ਜੀ ਸੇਵਾਦਾਰਾਂ ਦੇ ਕੁਆਰਟਰਾਂ ਨੂੰ ਹਰ ਪ੍ਰਕਾਰ ਦੀਆਂ ਸਹੂਲਤਾਂ ਪ੍ਰਦਾਨ ਕਰਦੇ ਹਨ। ਸੇਵਾਦਾਰਾਂ ਦੇ ਕਮਰੇ ਪੱਕੇ ਹਨ। ਬਿਜਲੀ ਦੇ ਪੱਖੇ, ਸਰਦੀਆਂ ਵਾਸਤੇ ਹੀਟਰ, ਫਲੱਸ਼ ਟਟੀਆਂ, ਗੁਸਲਖ਼ਾਨੇ, ਪਹਿਨਣ ਵਾਸਤੇ ਰੇਸ਼ਮ ਜਾਂ ਟੈਰਾਲੀਨ। ਪ੍ਰਸ਼ਾਦ ਛਕਣ ਵਾਸਤੇ ਸਟੀਲ ਦੇ ਭਾਂਡੇ। ਥਾਲ, ਕੌਲ, ਗਲਾਸ, ਚਮਚੇ। ਸਭ ਥਾਈਂ ਸਟੀਲ ਪ੍ਰਧਾਨ। ਮਹੀਨੇ ਦਾ ਬੱਧਾ ਘਿਉ, ਖੰਡ, ਬਾਦਾਮ ਤੇ ਹੋਰ ਰਸਦਾਂ ਸਾਬਨ ਤੇਲ। ਜੇ ਕੋਈ ਸਰੀਰ ਢਿਲਾ ਹੋ ਜਾਵੇ ਤਾਂ ਓਸੇ ਵੇਲੇ ਕਟਾਣੀ ਦੇ ਡਾਕਟਰ ਹਰਦਾਸ ਜੀ ਨੂੰ ਟੈਲੀਫੂਨ। ਉਹ ਭਾਗਾਂ ਵਾਲੀ ਮਾਂ ਦਾ ਜਾਇਆ ਦਿਨ ਹੋਵੇ, ਰਾਤ ਹੋਵੇ, ਦੁਪਹਿਰ ਜਾਂ ਅੱਧੀ ਰਾਤ ਉਹ ਉਸੇ ਵੇਲੇ ਮੋਟਰ ਸਾਈਕਲ ਤੇ ਹਾਜ਼ਰ। ਦਵਾਈਆਂ ਦਾ ਝੋਲਾ ਗਲੇ ਵਿਚ, ਆ ਸੀਸ ਨਿਵਾਏਗਾ ਤੇ ਨਾਲੇ ਮੁਸਕ੍ਰਾਏਗਾ ਨਾਲ ਹੀ ਬੀਮਾਰ ਨੂੰ ਦਵਾਈ ਦੇਵੇਗਾ। ਅੱਠੀਂ ਪਹਿਰੀ ਤਾਂ ਇਕ ਚੱਕਰ ਜਰੂਰ। ਇਹ ਡਾਕਟਰ ਵੀ ਸ੍ਰੀ ਸਤਿਗੁਰੂ ਜੀ ਦੇ ਮਾਤਾ ਜੀ ਦੀ ਨਿਮ੍ਰਤਾ, ਸੁਹਿਰਦਤਾ, ਸਵੱਛਤਾ ਤੇ ਪ੍ਰੇਮ ਸਦਕਾ ਸਾਧ ਸੰਗਤ ਦੀ ਸੇਵਾ ਕਰਦਾ ਤੇ ਖੁਸ਼ੀਆਂ ਲੈਂਦਾ ਹੈ।

ਮਾਤਾ ਜੀ ਦੇ ਸਾਰੇ ਸਟਾਕ ਲਬਾ ਲਬ। ਗੁਰੂ ਹਰੀ ਸਿੰਘ ਜੀ ਇੱਕ ਸਮੇਂ ਬਚਨ ਕੀਤਾ ਸੀ, ਇਹ ਉਹ ਘਰ ਏ, ਜਿਸਨੂੰ ਕੋਈ ਭਰਨਾ ਚਾਹੇ ਤਾਂ ਭਰ ਨਹੀਂ ਸਕਦਾ; ਜੇ ਖਾਲੀ ਕਰਨ ਦਾ ਕੋਝਾ ਜਤਨ ਕਰੇ ਤਾਂ ਖਾਲੀ ਨਹੀਂ ਕਰ ਸਕਦਾ। ਉਹ ਵਾਕ ਠੀਕ ਸਿੱਧ ਹਨ। ਲੋੜਵੰਦ ਜਦ ਵੀ ਮਾਤਾ ਜੀ ਪਾਸ ਅਰਜ਼ ਕਰਨ ਓਸੇ ਵੇਲੇ ਬਖਸ਼ਸ਼ਾਂ। ਸੱਚੇ ਪਾਤਸ਼ਾਹ ਮੌਜ ਦੇ ਮਾਲਿਕ ਕਈ ਵੇਰ ਕੁੜੀਆਂ ਮੁੰਡਿਆਂ ਦੇ ਮਾਪਿਆਂ ਦੀ ਸਲਾਹ ਦੇ ਬਿਨਾਂ ਹੀ ਉਨ੍ਹਾ ਦੇ ਅਨੰਦ ਕਾਰਜ ਰਚ ਦੇਂਦੇ ਹਨ।

ਹੁਣ ਉਹ ਗਰੀਬ ਬਸਤਰ ਕਿਥੋਂ ਲੈਣ। ਉਨ੍ਹਾਂ ਧੇਤਿਆਂ ਪੁਤੇਤਿਆਂ ਦਾ ਸਾਰਾ ਭੁਗਤਾਨ, ਮਾਤਾ ਜੀ ਕਰਦੇ ਹਨ। ਕਛਹਿਰੇ, ਦੁਪੱਟੇ, ਚੋਲੇ, ਜੋੜੇ, ਪਊਏ, ਜਿਸਦੀ ਜ਼ਰੂਰਤ ਹੋਵੇ, ਅੰਮ੍ਰਿਤ ਵੇਲੇ ਹੋਵੇ, ਜਾਂ ਦਿਨ ਦੇ ਬਾਰਾਂ ਸਭਨਾਂ ਦੀਆਂ ਕਾਮਨਾਵਾਂ ਪੂਰੀਆਂ।

ਸ੍ਰੀ ਠਾਕੁਰ ਦਲੀਪ ਸਿੰਘ ਤੇ ਉਦੈ ਸਿੰਘ ਘਰਾਂ ਵਾਲੇ ਹੋ ਗਏ। ਉਨ੍ਹਾਂ ਨੇ ਆਪਣੀਆਂ ਜ਼ੁਮੇਵਾਰੀਆਂ ਆਪ ਸਾਂਭ ਲਈਆਂ। ਹੁਣ ਕਾਕਾ ਜੈ ਸਿੰਘ ਤੇ ਜੈ ਕੌਰ ਨਾਲ ਮਨ ਪਰਚਾਣਾ ਸੀ। ਸਤਿਗੁਰੂ ਜਗਜੀਤ ਸਿੰਘ ਜੀ ਨਵੀਂ ਪੀੜੀ ਨੂੰ ਸਮੇਂ ਨਾਲ ਜੋੜੀ ਰੱਖਣ ਖਾਤਰ, ਸਗੋਂ ਬਾਕੀਆਂ ਨਾਲੋਂ ਅਗੇ ਵਧਾਣ ਖਾਤਰ ਸਤਿਗੁਰੂ ਪ੍ਰਤਾਪ ਸਿੰਘ ਅਕਾਦਮੀ ਵਸਾਖੀ ੧੯੮੭ ਤੋਂ ਆਰੰਭ ਹੋਇਆ। ਕਾਕਾ ਜੈ ਸਿੰਘ ਜੀ ਪੜ੍ਹਨੇ ਪਾਏ ਗਏ। ਮਾਤਾ ਜੀ ਦਾ ਵਿਹੜਾ ਖੁਸ਼ੀਆਂ ਨਾਲ ਭਰਪੂਰ। ਕਿਆਰੀਆਂ ਦੇ ਫੁਲਾਂ ਵੀ ਧੌਣਾਂ ਚੁਕ ਲਈਆਂ ਚੌਤਰਫੀ ਮਹਿਕਾਰ ਪਸਰ ਗਈ। ਮਾਤਾ ਜੀ ਦੇ ਨਿਵਾਸ ਸਥਾਨ ਤੇ ਲਿਸ਼ਕਾਰੇ ਪੈਣ ਲਗੇ। ਛੁਟੀ ਉਪਰੰਤ ਵਿਹੜੇ ਵਿਚ ਖੇੜਾ ਪਸਰ ਜਾਂਦਾ ਹੈ।

ਬੱਚੇ ਸਦਾ ਬਚਿਆਂ ਨਾਲ ਖੇਡ ਮਲ ਖੁਸ਼ ਹੁੰਦੇ ਹਨ। ਕਾਕਾ ਜੀ ਦੇ ਹਮ ਉਮਰ ਬੱਚੇ ਆ ਗਏ ਜਸਵਰਨ ਸਿੰਘ, ਵਿਕ੍ਰਮਜੀਤ ਸਿੰਘ, ਦੀਦਾਰ ਸਿੰਘ, ਗੁਰਸੇਵ ਸਿੰਘ ਆਦਿ।

ਏਥੇ ਕੁਝ ਅਕਾਡਮੀ ਬਾਰੇ ਜਾਣਕਾਰੀ ਜ਼ਰੂਰੀ ਹੈ। ਸਮੇਂ ਦੇ ਸਤਿਗੁਰ, ਸਤਿਗੁਰੂ ਜਗਜੀਤ ਸਿੰਘ ਜੀ ਦੀ ਪ੍ਰਬਲ ਇੱਛਾ ਹੈ, ਕਿ ਨਾਮਧਾਰੀ ਹਰ ਖੇਤਰ ਵਿਚ ਅਗ੍ਹਾਂ ਵੱਧਣ। ਅੰਗਰੇਜ਼ ਕਾਲ ਸਮੇਂ, ਸਕੂਲਾਂ ਦੇ ਬਾਈਕਾਟ ਕਾਰਨ, ਨਾਮਧਾਰੀ ਵਿਦਿਅਕ ਖੇਤਰ ਵਿਚ ਪਛੜ ਗਏ ਸਨ, ਹੁਣ ਇਨ੍ਹਾਂ ਨੂੰ ਰੂਹਾਨੀਅਤ ਦੀਆਂ ਉਚੀਆਂ ਛੋਹਾਂ ਦੇ ਨਾਲ ਸਮੇਂ ਦੀ ਲੋੜ ਨੂੰ ਮੁਖ ਰਖਦਿਆਂ ਸਕੂਲੀ ਵਿਦਿਆ ਜ਼ਰੂਰੀ ਹੈ। ਇਸੇ ਕਾਰਨ ਸਤਿਗੁਰੂ ਜੀ ਸ੍ਰ: ਨਿਰਮਲ ਸਿੰਘ ਰੀਟਾਇਰਡ ਇੰਜੀਨੀਅਰ ਨੂੰ ਸਕੂਲ ਦੇ ਨਿਯਮ-ਉਪਨਿਯਮ ਬਨਾਉਣ ਦੀ ਆਗਿਆ ਕੀਤੀ। ਨਿਰਮਲ ਸਿੰਘ ਹੁਰੀ ਘਰੋਂ ਹੀ ਸੇਵਾ ਦੀ ਇਛਾ

ਨਾਲ ਆਏ ਸਨ ਉਨ੍ਹਾਂ ਬੜੀ ਮਿਹਨਤ, ਤੇ ਲਗਨ ਨਾਲ ਖਰੜਾ ਤਿਆਰ ਕੀਤਾ ਤੇ ਅਕਾਡਮੀ ਦਾ ਆਰੰਭ ਹੋਇਆ।

ਅਕਾਡਮੀ ਦੀ ਸਭ ਤੋਂ ਵਡੀ ਸਮੱਸਿਆ ਬੱਚਿਆ ਦੇ ਦਾਖਲੇ ਦੀ ਸੀ। ਸ੍ਰੀ ਭੈਣੀ ਸਾਹਿਬ ਪਵਿਤਰ ਨਗਰੀ ਹੈ, ਪਰ ਹੈ ਤਾਂ ਪੇਂਡੂ ਬਸਤੀ। ਏਥੇ ਬਚਿਆਂ ਦਾ ਆਉਣਾ ਮੁਸ਼ਕਲ ਸੀ। ਪਰ :

**ਵੁਹ ਕੌਨ ਸਾ ਉਕਦਾ ਹੈ ਜੋ ਵਾ ਹੋ ਨਹੀਂ ਸਕਤਾ।**

**ਹਿੰਮਤ ਕਰੇ ਇਨਸਾਨ ਤੋਂ ਕਿਆ ਹੋ ਨਹੀਂ ਸਕਦਾ।**

ਇਸ ਮੁਹਿੰਮ ਤੇ ਵੀ ਮਾਤਾ ਜੀ ਖਰੇ ਉਤਰੇ। ਮਾਤਾ ਜੀ ਪਿੰਡ ਪਿੰਡ ਦਾ ਦੌਰਾ ਕੀਤਾ ਤੇ ਮਾਪਿਆ ਦੇ ਬੱਚਿਆਂ ਨੂੰ ਪ੍ਰੇਰਿਆ ਤਾਂ ਪਹਿਲੇ ਸਾਲ ਹੀ ੪–੫ ਸਾਲ ਦੇ ੧੨੩ ਬੱਚੇ ਆ ਗਏ। ਇਹ ਬੱਚੇ ਹੋਸਟਲ ਵਿਚ ਰਹਿਣ ਲਗੇ। ਹੋਸਟਲ ਦੇ ਮੰਜੇ, ਬਿਸਤਰਿਆਂ ਦਾ ਪਰਬੰਧ ਵੀ ਮਾਤਾ ਜੀ ਕਰ ਦਿਤਾ।

ਅਕਾਡਮੀ ਵਲੋਂ ੨੪–੨੫ ਬਚਿਆਂ ਦੀ ਦੇਖ ਭਾਲ ਲਈ ਇਕ ਬੀਬੀ ਨਿਯੁਕਤ ਹੈ। ਤੱਦੋਂ ਬੀਬੀਆਂ ਤੇ ਇਕ ਵਡੀ ਬੀਬੀ ਤੇ ਸਭ ਤੋਂ ਉਪਰ ਸੁਪ੍ਰਟੈਂਡੰਟ, ਪਰ ਫੇਰ ਵੀ ਮਾਤਾ ਜੀ ਸਭ ਤੋਂ ਉਪਰ। ਬੱਚੇ ਮਾਤਾ ਪਿਤਾ ਤੋਂ ਵਿਛੜ ਕੇ ਆਏ ਸਨ ਉਨ੍ਹਾਂ ਦਾ ਉਦਾਸ ਰਹਿਣਾ ਕੁਦਰਤੀ ਹੈ, ਪਰ ਮਾਤਾ ਜੀ ਨੇ ਉਦਾਸੀ ਉਨ੍ਹਾਂ ਦੇ ਨੇੜੇ ਨਹੀਂ ਆਉਣ ਦਿਤੀ।

ਬੀਬੀਆਂ ਬਚਿਆਂ ਨੂੰ ਰਾਤੀਂ ਦਿਲਾਸੇ ਨਾਲ ਸੁਲਾਂਦੀਆਂ, ਸਵੇਰੇ ਉਠਾਂਦੀਆਂ, ਇਸ਼ਨਾਨ ਕਰਾਂਦੀਆ, ਨਾਸ਼ਤਾਂ ਕਰਾਂਦੀਆਂ ਹਨ। ਪਰ ਮਾਤਾ ਜੀ ਨੂੰ ਬੱਚਿਆਂ ਨੂੰ ਵੇਖੇ ਬਿਨ੍ਹਾਂ ਚੈਨ ਨਹੀਂ ਆਉਂਦਾ। ਮਾਪੇ ਮਿਲਣ ਆਉਂਦੇ ਹਨ ਬੱਚੇ ਮੁੜ ਵਿੱਟਰ ਬਹਿੰਦੇ ਹਨ, ਮੁੜ ਮਾਤਾ ਜੀ ਆ ਬਾਹੁੜੀ ਕਰਦੇ ਹਨ। ਛੇ ਮਾਪਿਆਂ ਨੂੰ ਧੀਰਜ ਦੇਂਦਿਆਂ ਕਹਿੰਦੇ ਹਨ – ਤੁਸੀਂ ਚਿੰਤਾ ਨ ਕਰੋ, ਤੁਹਾਡੇ ਨਾਲੋਂ ਏਥੇ ਖਾਣ ਪੀਣ ਚੰਗਾ ਹੈ– ਤਦ ਉਹ ਘਰਾਂ ਨੂੰ ਮੁੜਦੇ ਹਨ।

ਹੋਸਟਲ ਦੀ ਨਿਗਰਾਨੀ ਵੀ ਆਪਣੇ ਜ਼ਿੰਮੇ ਲੈ ਰਖੀ ਹੈ। ਦੋਵੇਂ

ਵੇਲੇ ਮਾਤਾ ਜੀ ਆ ਕੇ ਦਰਸ਼ਨ ਦੇਂਦੇ ਹਨ, ਤੇ ਉਨ੍ਹਾਂ ਨੂੰ ਹਸਾਣ ਖਿਡਾਣ, ਮਨ ਪ੍ਰਚਾਣ ਦੇ ਨਾਲ ਨਾਲ ਖੀਰ, ਜਲੇਬੀ, ਲਡੂਆਂ ਨਾਲ ਪ੍ਰਸੰਨ ਰਖਦੇ ਹਨ। ਕਈ ਬੱਚੇ ਤਾਂ ਮਾਤਾ ਜੀ ਨੂੰ ਆ ਕੇ ਸਨੇਹ ਨਾਲ ਚੰਬੜ ਜਾਂਦੇ ਹਨ, ਤੇ ਘੁੱਟੀ ਰੱਖਦੇ ਹਨ।

ਬਚਿਆਂ ਦੀਆਂ ਵਰਦੀਆਂ ਵੀ ਮਾਤਾ ਜੀ ਦੀ ਨਿਗਰਾਨੀ ਵਿੱਚ ਬਣਦੀਆਂ ਹਨ। ਕਪੜਿਆਂ ਨੂੰ ਵੇਲੇ ਸਿਰ ਧੁਆਉਣਾ, ਇਸਤਰੀ ਕਰਨਾ, ਲੋੜ ਪੈਣ ਤੇ ਮੁਰੱਮੰਤ ਕਰਨਾ ਇਹ ਭਾਰ ਵੀ ਮਾਤਾ ਜੀ ਨੇ ਚੁਕਿਆ ਹੋਇਆ ਹੈ। ਬੱਚੇ ਸਾਫ ਸੁਥਰੇ ਹੋ ਪੜ੍ਹਨ ਜਾਂਦੇ ਹਨ।

ਸ੍ਰ: ਨਿਰਮਲ ਸਿੰਘ ਜੀ ਦੇ ਕਥਨ ਅਨੁਸਾਰ ਖਰਚੇ ਦਾ ਵਧੇਰਾ ਭਾਰ ਵੀ ਮਾਤਾ ਜੀ ਨੇ ਚੁਕਿਆ ਹੋਇਆ ਹੈ। ਸੱਚੇ ਪਾਤਸ਼ਾਹ ਜੀ ਬਚਿਆਂ ਨੂੰ ਪੜ੍ਹਾਈ, ਲਿਖਾਈ, ਖੇਡ ਕੂਦ, ਧਾਰਮਿਕ ਰਹਿਣੀ ਬਹਿਣੀ, ਸੰਗੀਤ ਕਲਾ ਆਦਿ ਵਿਚ ਇੱਕ ਨੰਬਰ ਵੇਖਣ ਦੇ ਇਛਕ ਹਨ ਤੇ ਮਾਤਾ ਜੀ ਬਚਿਆਂ ਨੂੰ ਉਸ ਨੰਬਰ ਤਕ ਪਹੁੰਚਾਣ ਖਾਤਰ ਅਧਿਆਪਕ ਗਣ ਤੇ ਪ੍ਰਬੰਧਿਕਾ ਨੂੰ ਉਤਸ਼ਾਹ ਦੇ, ਹਰ ਪ੍ਰਕਾਰ ਦਾ ਸਹਿਯੋਗ ਦੇਂਦੇ ਹਨ। ਬੱਚੇ ਬੱਚੇ ਹੀ ਹੁੰਦੇ ਹਨ, ਪਰ ਮਾਤਾ ਜੀ ਮਾਤਾ ਜੀ ਹੀ ਹਨ। ਮਾਤਾ ਜੀ ਬਚਿਆਂ ਦੀਆਂ ਕਮਜ਼ੋਰੀਆਂ ਨੂੰ ਵੇਖਦਿਆਂ ਵੀ ਨਜ਼ਰਅੰਦਾਜ਼ ਕਰ ਜਾਂਦੇ ਹਨ। ਮਾਤਾ ਜੀ ਦੀ ਪ੍ਰਬਲ ਇੱਛਾ ਹੈ, ਕਿ ਸਤਿਗੁਰੂ ਜੀ ਦੀ ਛਤਰ ਛਾਇਆ ਹੇਠ ਚਲ ਰਿਹਾ ਇਹ ਸਕੂਲ ਤੇ ਬਾਕੀ ਸਕੂਲ ਵੀ ਭਾਰਤ ਦੇ ਸਮੂੰਹ ਸਕੂਲਾਂ ਨਾਲੋਂ ਅਗ੍ਹਾਂ ਵਧਣ ਤੇ ਬੱਚੇ ਦੇਸ਼ ਭਗਤ, ਧਰਮੀ ਤੇ ਮਾਤਾ ਪਿਤਾ ਦਾ ਨਾਉਂ ਰੋਸ਼ਨ ਕਰਨ ਵਾਲੇ ਬਣਨ।

# ਰਾਮ ਸਰੋਵਰ

ਸ੍ਰੀ ਗੁਰੂ ਹਰੀ ਸਿੰਘ ਜੀ ਦੇ ਸਮੇਂ ਕਠਨ ਕਠਨਾਈਆਂ ਝਾਗਦੇ ਸ੍ਰੀ ਭੈਣੀ ਸਾਹਿਬ ਦੇ ਦਰਸ਼ਨਾਂ ਨੂੰ ਸਿੰਘ ਆਉਂਦੇ ਤੇ ਤੀਰਥ ਯਾਤਰਾ ਕਰਦੇ। ਇਸੇ ਧਰਤੀ ਤੇ ਇੱਕ ਟੋਬਾ ਸੀ, ਜਿਸ ਨੂੰ ਕੁੱਪਾਂ ਵਾਲਾ ਛੱਪੜ ਆਖਿਆ ਜਾਂਦਾ ਸੀ। ਗੁਰੂ ਚਰਨਾਂ ਦੇ ਭੌਰੇ ਆਉਂਦੇ ਤੇ ਇਸ ਸ੍ਰੋਵਰ ਵਿਚ ਇਸ਼ਨਾਨ ਕਰਦੇ। ਗੁਰੂ ਘਰ ਦੇ ਵਿਰੋਧੀਆਂ ਨੂੰ ਇਹ ਚੰਗਾ ਨਾ ਲਗਾ। ੧੯੫੪ ਬਿ: ਨੂੰ ਸਰਕਾਰੇ ਅਰਜ਼ੀ ਪਾਈ ਤੇ ਇਸ ਸ੍ਰੋਵਰ ਨੂੰ ਬੰਦ ਕਰਨਾ ਚਾਹਿਆ। ਸਮੇਂ ਦੇ ਮਾਲਿਕ ਗੁਰੂ ਹਰੀ ਸਿੰਘ ਜੀ ਨੇ ਉਸ ਸਮੇਂ ਸਤਿਗੁਰੂ ਰਾਮ ਸਿੰਘ ਜੀ ਨੂੰ ਯਾਦ ਕੀਤਾ ਤੇ ਇਸ ਸਮੱਸਿਆ ਦੇ ਹਲ ਲਈ ਅਰਜੋਈ ਕੀਤੀ। ਸਤਿਗੁਰੂ ਰਾਮ ਸਿੰਘ ਜੀ ਨੇ ਸੁਪਨੇ ਵਿਚ ਦਰਸ਼ਨ ਦੇ ਕੇ ਹੁਕਮ ਕੀਤਾ, ਭਾਈ ਘਬਰਾ ਨਾਂ ਫਲਾਹੀ ਦੇ ਬੂਟੇ ਲਾਗੇ ਥਾਉਂ ਪੁਟਣ ਨੂੰ ਕਹੋ, ਓਥੇ ਸਾਡੀ ਨਿਸ਼ਾਨੀ ਮਿਲੇਗੀ। ਸੁਵੇਰ ਸਾਰ ਸਰਕਾਰੀ ਕਰਮਚਾਰੀ ਆਏ, ਪਿੰਡ ਵਾਲੇ ਇਕੱਠੇ ਹੋਏ, ਗੁਰੂ ਹਰੀ ਸਿੰਘ ਜੀ ਨੇ ਸਤਿਗੁਰੂ ਜੀ ਦੇ ਦੱਸੇ ਅਨੁਸਾਰ ਫਲਾਹੀ ਦੇ ਬੂਟੇ ਵਲ ਇਸ਼ਾਰਾ ਕੀਤਾ ਤੇ ਪੁਟਾਈ ਲਈ ਕਿਹਾ। ਵਿਰੋਧੀਆਂ ਦੀ ਖਾਨਿਉਂ ਗਈ ਜਦ ਪੁਟਾਈ ਕਰਦਿਆਂ ਤਿਕੋਨਾਂ ਹਵਨ ਕੁੰਡ ਖਿੰਦੇ ਕੋਇਲਿਆਂ ਸਮੇਤ ਮਿਲਿਆ ਗੁਰੂ ਜੀ ਦੀ ਜੈ ਜੈਂ ਕਾਰ ਹੋਈ–

ਜੱਥੇਦਾਰ ਸੇਵਾ ਸਿੰਘ ਮੰਡੀ ਨੇ ਪੁਰਾਤਨ ਗ੍ਰੰਥਾਂ ਦੇ ਆਧਾਰ ਤੇ ਇਸ ਪਵਿੱਤਰ ਥਾਉਂ ਬਾਰੇ ਇਉਂ ਖਿਆਲ ਬੰਦ ਕੀਤੇ ਹਨ:–

***ਰਾਮ ਸਰ ਏ ਧਰਤੀ ਓਈ, ਰਾਮ ਅਵਤਾਰ ਕੀਆਂ ਵਹਿ ਜੋਈ***<br>
***ਸਪਤ ਰਿਖੀ ਇਸ ਕਰਮਾ ਜਾਏ, ਕਰਨ ਤਪਸਿਆਂ ਈਆਂ ਆਏ***<br>
***ਘੋਰ ਤਪਸਿਆ ਉਨ੍ਹਾਂ ਸਾਧੀ, ਬਹੁ ਪ੍ਰਕਾਰ ਅਰਾਧਨਾਂ ਆਰਾਧੀ।***<br>
***ਕਈ ਬਰਸ ਤਪ ਕਰਤੇ ਆਏ, ਰਘੁਪਤ ਕਾ ਮਨ ਲੀਆ ਰੀਝਾਏ।***

*ਸਤਿਜੁਗ ਗਯਾ ਤਰੇਤਾ ਆਯਾ, ਸਪਤ ਰਿਖੀ ਮਿਲ ਜੋਗ ਕਮਾਇਆ।*
*ਅਨਕ ਪ੍ਰਕਾਰ ਤਪੱਸਿਆ ਸਾਧੀ, ਰਘੁ ਪਤਿਰਾਮ ਮਿਲੈ ਵਡਭਾਗੀ*
*ਵਰ ਮਾਂਗੋ ਬੋਲੋ ਰਘੁਰਾਈ, ਤੁਮਰੀ ਕ੍ਰਿਪਾ ਹੈ ਹਰਿ ਗੋਸਾਈ।*
*ਹਮਰਾ ਆਵਨ ਈਹਾਂ ਹੋਈ, ਵਰ ਤੇ ਰਹਿਤ ਰਹੈ ਨ ਕੋਈ*
*ਵਰ ਮਾਂਗਤ ਹੈ ਮੇਰੇ ਸਾਈ, ਆਵੋ ਹਮਰੀ ਕੁਲ ਬਿਖ ਮਾਹੀ*
*ਤਥਾ ਅਸਤ ਤਬ ਗੁਰ ਜੀ ਕੈਹਿਓ, ਕਲਿਜੁਗ ਜਯਾ ਆਵਤ ਭਇਓ*

ਉਹ ਪਵਿਤਰ ਅਸਥਾਨ ਗੁਰੂ ਹਰੀ ਸਿੰਘ ਜੀ ਸਮੇਂ ਪਰਗਟ ਹੋਇਆ ਤੇ ਸੰਗਤਾਂ ਲਗੀਆਂ ਤਾਰੀਆਂ ਲਾਣ ਤੇ ਆਦ-ਵਿਵਾਦ ਮਿਟਾਣ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ੨੦੦੬ ਈ: ੧੯੪੯ ਸੰਤ ਫੂਲਾ ਸਿੰਘ ਐਂਡ ਕੰਪਨੀ ਵਲੋਂ ਸੰਤ ਗੁਰਬਖਸ਼ ਸਿੰਘ ਜੀ ਨੇ ਸ੍ਰੋਵਰ ਵਿੱਚ ਪੌੜੀਆਂ ਬਣਵਾ ਦਿੱਤੀਆਂ, ਪਰ ਸਮਾਂ ਪਾ ਕੇ ਉਹ ਭੂਰ ਭਰ ਗਈਆ। ਸਤਿਗੁਰੂ ਜਗਜੀਤ ਸਿੰਘ ਜੀ ਉਸੇ ਜਲ ਸ੍ਰੋਤ ਨੂੰ ਅਜੋਕੇ ਢੰਗ ਨਾਲ ਵਿਕਾਸ ਕਰਨਾ ਚਾਹਿਆ ਤੇ ਵਖ ਵਖ ਆਰਚੀਟੈਕਟਾਂ ਤੋਂ ਰਾਵਾਂ ਤੇ ਡੀਜ਼ਾਈਨ ਮੰਗੇ। ਅੰਤਸ਼ ਮੇਹਰਬਾਨ ਸਿੰਘ ਆਰਕੀਟੈਕਟ ਦਿੱਲੀ ਨੇ ਇੱਕ ਡੀਜ਼ਾਈਨ ਤਿਆਰ ਕੀਤਾ, ਜਿਹੜਾ ਪ੍ਰਵਾਨ ਹੋਇਆ ਅਤੇ ਓਸੇ ਡੀਜ਼ਾਈਨ ਅਨੁਸਾਰ ਵੈਸਾਖ ੨੦੪੭ ਸਤਿਗੁਰੂ ਜਗਜੀਤ ਸਿੰਘ ਜੀ ਦੇ ਕਰ ਕਮਲਾਂ ਦੁਆਰਾ ਨੀਂਵ ਰਖੀ ਗਈ ਤੇ ਸ੍ਰੋਵਰ ਦੀ ਉਸਾਰੀ ਸ਼ੁਰੂ ਹੋਈ, ਜਿਸ ਦੀ ਦੇਖ ਭਾਲ, ਸੇਵਾ ਤੇ ਉਸਾਰੀ ਵਿਚ ਮਾਤਾ ਚੰਦ ਕੋਰ ਜੀ ਦਾ ਵਡਾ ਰੋਲ ਹੈ।

ਜਲ ਦਾ ਸੱਤਰ ਇਸ ਵੇਲੇ ਸਾਲ ਦੀ ਔਸਤ ਨਾਲ ੨੫ ਫੁੱਟ ਹੈ। ਇਸ ਦੀ ਬਣਤਰ ਵਿਚ ੨੦ ਫੁੱਟ ਗੋਲ ਖੂਹ, ਜਿਸਦੀ ਦੀਵਾਰ ਰੋੜੀ ਸਰੀਏ ਨਾਲ ੨ ਫੁਟ ਚੌੜੀ ਹੈ ਗਾਲਿਆ ਗਿਆ। ਇਸਦਾ ਹੇਠਲਾ ਤਲ ਧਰਤੀ ਤੋਂ ੬੪ ਫੁੱਟ ਹੇਠਾਂ ਹੈ। ਇਸ ਵਿਚ ਇਸ਼ਨਾਨ ਕਰਨ ਖ਼ਾਤਰ ਮਾਈਆਂ ਤੇ ਭਾਈਆਂ ਵਾਸਤੇ ੧੬-੧੬ ਫੁਟ ਦੀਆਂ ਵਖ ਵਖ ਪੌੜੀਆਂ ਹਨ। ਇਹ ਕੁਦਰਤੀ ਜਲ ਦਾ ਸ੍ਰੋਵਰ ਹੈ। ਇਸਦੇ ਅੱਠ ਪਹਿਲੂ

ਕਿਨਾਰੇ ਬਣਾਏ ਗਏ ਹਨ। ਸਤਿਗੁਰੂ ਰਾਮ ਸਿੰਘ ਜੀ ਦੇ ਪਵਿਤਰ ਸ਼ਬਦਾਂ ਰਾਹੀਂ ਦਰਸਾਇਆ ਗਿਆ, ਕਿ ਇਸ ਵਿਚ ਇਸ਼ਨਾਨ ਕਰਨ ਵਾਲੇ ਨੂੰ ੬੮ ਤੀਰਥਾਂ ਦੇ ਇਸ਼ਨਾਨ ਦਾ ਮਹਾਤਮ ਮਿਲਦਾ ਹੈ। ਇਸ ਵਿੱਚ ਇਸ ਵੇਲੇ ਤਕ ਸਰੀਆ ੩੦੦ ਟਨ ਸੀਮੈਂਟ ੩੦੦੦੦ ਬੋਰੀ ਬਜਰੀ ੪੦੦ ਟ੍ਰਕ, ਰੇਤ ੨੫੦ ਟ੍ਰਕ, ਖਰਚ ਹੋ ਚੁਕਾ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਨਾਲ ਅਤੇ ਮਾਤਾ ਜੀ ਨਿਗਰਾਨੀ ਹੇਠਾਂ ਠੇਕੇਦਾਰ ਹਰਜਿੰਦ ਸਿੰਘ, ਜਿਨ੍ਹਾਂ ਸਰਕਾਰੀ ਕੰਮ ਨੂੰ ਲੱਤ ਮਾਰੀ ਸੀ, ਉਹ ਸੇਵਾ ਵਿੱਚ ਆ ਜੁੜੇ। ਸੇਵਾਦਾਰਾਂ ਵਿਚ ਸੁਰਜੀਤ ਸਿੰਘ ਕਸ਼ਮੀਰ ਸਿੰਘ, ਸ਼ੇਰ ਸਿੰਘ ਖਤਰਾਈਆਂ, ਓਵਰ ਸੀਅਰ ਤੇ ਹਜ਼ਾਰਾਂ ਨਰ ਨਾਰੀਆਂ ਨੇ ਦਿਨੇ ਰਾਤ ਸੇਵਾ ਕੀਤੀ। ਸ਼ਿਫਟਾਂ ਬਦਲਣ ਸਮੇਂ ਸੇਵਾਦਾਰ ਤਾਂ ਭਾਵੇਂ ਬਦਲ ਜਾਣ ਮਗਰ ਮਾਤਾ ਜੀ ਦੇ ਨੇਤਰਾਂ ਵਿਚ ਨੀਂਦ ਨਹੀਂ ਆਈ। ਜਦ ਕਿਸੇ ਸ਼ਰਧਾਲੂ ਦੇ ਪੁਛਣ ਤੇ ਕਿ ਮਾਤਾ ਜੀ ਕਿਥੇ ਹਨ, ਦਰਸ਼ਨ ਪਾਣੇ ਹਨ ਤਾਂ ਸੇਵਕਾਂ ਵਲੋਂ ਉਤਰ ਮਿਲਦਾ ਸ੍ਰੋਵਰ ਤੇ ਹਨ। ਸੁਰਜੀਤ ਸਿੰਘ ਦੇ ਕਥਨ ਅਨੁਸਾਰ ਇਕ ਵੇਰ ਸਤਿਗੁਰੂ ਜਗਜੀਤ ਸਿੰਘ ਸ੍ਰੋਵਰ ਤੇ ਰਾਤ ਸਮੇਂ ਦਰਸ਼ਨ ਦਿਤੇ। ਸੰਗਤਾਂ ਆਟੋਮੈਟਕ ਮਸ਼ੀਨਾਂ ਵਾਂਗੂੰ ਕੰਮ ਕਰ ਰਹੀਆਂ ਸਨ। ਮਾਤਾ ਜੀ ਪ੍ਰੇਮ ਸਹਿਤ ਸੇਵਾਦਾਰਾਂ ਨੂੰ ਹੱਲਾਸ਼ੇਰੀ ਦੇ ਰਹੇ ਸਨ, ਸੱਚੇ ਪਾਤਸ਼ਾਹ ਮੁਸਕ੍ਰਾਦਿਆਂ ਕਿਹਾ : ਸੰਗਤਾਂ ਤਾਂ ਸ਼ਿਫਟ ਬਦਲ ਕੇ ਆਰਾਮ ਕਰ ਲੈਂਦੀਆਂ ਹਨ, ਮੇਰੀ ਸਿੰਘਣੀ ਨੂੰ ਵੀ ਕੁਝ ਆਰਾਮ ਵਾਸਤੇ ਛੁਟੀ ਦੇ ਦਿਆ ਕਰੋ।" ਪਰ ਮਾਤਾ ਜੀ ਮਾਤਾ ਜੀ ਹਨ, ਉਹ ਉਸ ਦਿਨ ਛੁਟੀ ਕਰਨਗੇ ਜਦ ਕੋਈ ਹੋਰ ਉਸਾਰੀ ਆਰੰਭ ਹੋਵੇਗੀ।

# ਹੋਣੀ ਉਪ੍ਰੰਤ

ਇੰਦਰਾ ਗਾਂਧੀ ਦਾ ੩੧–੧੦–੮੪ ਦਿੱਲੀ ਵਿਚ ਕਤਲ ਹੋਇਆ, ਉਸਨੂੰ ਮਾਰਨ ਵਾਲੇ ਉਸਦੇ ਸਿੱਖ ਬਾਡੀ ਗਾਰਡ ਹੀ ਸਨ। ਭਾਰਤ ਭਰ ਦੇ ਸਿੱਖਾਂ ਤੇ ਕਰੋਪੀ ਆ ਗਈ। ਬਦਮਾਸ਼ਾਂ ਤੇ ਗੁੰਡਿਆਂ ਉਸ ਵੇਲੇ ਤੋਂ ਲਾਹਾ ਲਿਆ। ਦੂਰ ਦਰਾਜ਼ ਸਿਖਾਂ ਨੂੰ ਘਰ ਬਾਹਰ ਛਡਣੇ ਪਏ। ਉਨ੍ਹਾਂ ਪੰਜਾਬ ਦੇ ਗੁਰਦੁਆਰਿਆਂ ਦਾ ਆਸਰਾ ਲਿਆ। ਬਹੁਤ ਸਾਰੇ ਸਿੰਘ ਤੇ ਸਿੰਘਣੀਆਂ ਬਚਿਆਂ ਸਮੇਤ ਸ੍ਰੀ ਭੈਣੀ ਸਾਹਿਬ ਆ ਡੇਰੇ ਲਾਏ। ਸਤਿਗੁਰੂ ਜਗਜੀਤ ਸਿੰਘ ਜੀ ਉਨ੍ਹਾਂ ਸਭ ਪ੍ਰਵਾਰਾਂ ਨੂੰ ਧੀਰਜ ਦੇਂਦਿਆਂ ਕਿਹਾ ਕਿ ਤੁਹਾਡਾ ਨੁਕਸਾਨ ਮੇਰਾ ਨੁਕਸਾਨ ਹੈ, ਤੁਸੀਂ ਨਿਸਚਿੰਤ ਹੋ ਸਮਾਂ ਗੁਜ਼ਾਰੋ, ਜਦ ਕਿਤੇ ਕੰਮ ਬਣ ਜਾਵੇ ਆਪਣਾ ਖੁਸ਼ੀ ਨਾਲ ਚਲੇ ਜਾਓ। ਗੁਰੂ ਘਰ ਸਦਾ ਨਿਆਸਰਿਆਂ ਦਾ ਆਸਰਾ। ਉਨ੍ਹਾਂ ਦਿਨਾਂ ਵਿਚ ਮਾਤਾ ਜੀ ਉਖੱੜੇ ਲੋਕਾਂ ਦੀ ਪੂਰੀ ਮਰਹਮ ਪੱਟੀ ਕੀਤੀ, ਲੀੜੇ ਵਾਲੇ ਨੂੰ ਕਪੜਾ, ਦੁਧ ਵਾਲੇ ਨੂੰ ਦੁਧ, ਦਵਾਈ ਵਾਲੇ ਨੂੰ ਦਵਾਈ ਦੀ ਲੋੜ ਪੂਰੀ ਕੀਤੀ। ਸਭ ਖਾਲੀ ਕਮਰੇ ਉਨ੍ਹਾਂ ਵਾਸਤੇ ਰਾਖਵੇਂ ਹੋ ਗਏ ਕਈ ਸਜਣਾਂ ਦੀ ਮਾਇਆ ਨਾਲ ਵੀ ਸਹਾਇਤਾ ਕੀਤੀ।

ਸੰਨ ੧੯੮੯ ਵਿੱਚ ਪੰਜਾਬ ਵਿਚ ਹੜਾਂ ਮਾਰ ਕੀਤੀ ਅਤੇ ਸਤਿਗੁਰੂ ਜੀ ਦੀ ਆਗਿਆ ਪਾ ਭੁੱਖੇ, ਤਿਹਾਏ ਤੇ ਬੇਘਰਾਂ ਵਾਸਤੇ ਦਿਨ ਰਾਤ ਇੱਕ ਕਰ ਦਿੱਤਾ। ਸ੍ਰੀ ਭੈਣੀ ਸਾਹਿਬੋਂ ਲੰਗਰ ਤਿਆਰ ਹੁੰਦਾ ਤੇ ਟ੍ਰੱਕ ਤੇ ਲਦ ਹੜ ਪੀੜਤਾਂ ਵਾਸਤੇ ਰਵਾਨਾਂ ਹੁੰਦਾ। ਦੁਧ ਨੂੰ ਉਬਾਲ ਠੰਡਾ ਕਰ ਦੇਗੇ ਭਰ ਨਾਲ ਰਖ ਲਿਆ ਜਾਂਦਾ ਤੇ ਲੋੜਵੰਦਾਂ ਨੂੰ ਬਿਨਾ ਵਿਤਕਰਾ ਪ੍ਰਸ਼ਾਦਾ ਮਿਲਦਾ। ਵਿਲਕਦਿਆਂ ਬਚਿਆਂ ਦੀ ਦੁਧ ਨਾਲ ਤ੍ਰਿਪਤੀ ਕੀਤੀ ਜਾਂਦੀ। ਮਾਤਾ ਜੀ ਨਾਲ ਸੰਤ ਜਗਤਾਰ ਸਿੰਘ ਤੇ ਹੋਰ

ਸੇਵਾਦਾਰ ਹੁੰਦੇ। ਦੋ ਹਫਤੇ ਤਕ ਬਾਕਾਇਦਾ ਟ੍ਰਕ ਰਵਾਨਾ ਹੁੰਦੇ ਤੇ ਭੁਖੇ ਤਿਹਾਇਆਂ ਦੇ ਢਿਡਾਂ ਨੂੰ ਸ਼ਾਂਤੀ ਮਿਲਦੀ। ਉਨ੍ਹਾਂ ਦਿਨਾਂ ਵਿਚ ਕਈਆਂ ਦੇ ਮਕਾਨ ਢਹਿ ਗਏ ਸਨ, ਪਸ਼ੂ ਰੁੜ ਗਏ ਸਨ, ਦਾਣਾ ਫੱਕਾ ਵੀ ਬਰਬਾਦ ਹੋ ਗਿਆ ਸੀ। ਉਨ੍ਹਾਂ ਸਭਨਾਂ ਨੂੰ ਰਜ਼ਾਈਆਂ, ਤੁਲਾਈਆਂ, ਕੰਬਲ, ਪਾਣ ਲਈ ਕੁੜਤੇ, ਪਾਜਾਮੇ, ਸਵੈਟਰ, ਦਸਤਾਰੇ। ਕਈਆਂ ਲੋੜਵੰਦਾਂ ਦੀ ਸਹਾਇਤਾ ਮਾਇਆ ਤੋਂ ਵਖ ਗਊ, ਮਝ ਤੇ ਬਲਦਾਂ ਦਾ ਵੀ ਪ੍ਰਬੰਧ ਕੀਤਾ ਗਿਆ।

ਗੁਰੂ ਘਰ ਹੁੰਦਾ ਈ ਨਿਥਾਵਿਆਂ ਨਿਤਾਣਿਆਂ ਵਾਸਤੇ, ਪਰ ਜਿਹੜੇ ਗੁਰੂ ਘਰ ਦੀ ਸੇਵਾ ਕਰਨ ਉਨ੍ਹਾਂ ਤੇ ਵਿਸ਼ੇਸ਼ ਬਖਸ਼ ਹੁੰਦੀ ਹੈ। ਸੱਚੇ ਪਾਤਸ਼ਾਹ ਕੁਝ ਕੁ ਸੇਵਾਦਾਰਾਂ ਨੂੰ ਸੁਰਜੀਤ ਸਿੰਘ, ਰਣਧੀਰ ਸਿੰਘ ਮਸਤਾਨਾ, ਹਰਦੇਵ ਸਿੰਘ, ਅਜਮੇਰ ਸਿੰਘ ਅਤੇ ਹੋਰ ਅਨੇਕ ਸਜਣਾਂ ਨੂੰ ਮਾਤਾ ਜੀ ਦੀ ਸਲ੍ਹਾਹ ਨਾਲ ਉਨ੍ਹਾਂ ਨੂੰ ਰਾਈਆਂ, ਕੋਟ ਗੰਗੂ ਰਾਏ, ਰਾਇਪੁਰ ਖਟੜਾ, ਚੌਤਾਂ, ਕਟਾਣੀ ਵਾਹੀ ਯੋਗ ਜ਼ਮੀਨ ਬਖ਼ਸ਼ ਭੂਮੀ–ਪਤੀ ਬਣਾ ਦਿਤਾ ਹੈ। ਉਨ੍ਹਾਂ ਦੇ ਬੱਚੇ ਵੀ ਕਾਲਿਜ ਸਕੂਲਾਂ ਵਿਚ ਪੜ੍ਹਦੇ ਹਨ ਉਨ੍ਹਾਂ ਦੀ ਹਰ ਪ੍ਰਕਾਰ ਸਹੂਲਤ ਨੂੰ ਮੁਖ ਰੱਖਿਆ ਜਾਂਦਾ ਹੈ।

ਇਹ ਸਾਰੀ ਮਨਮੋਹਣੀ ਲੀਲਾ ਭਾਵੇਂ ਸ੍ਰੀ ਭੈਣੀ ਸਾਹਿਬ, ਭਾਵੇਂ ਜੀਵਨ ਨਗਰ, ਮੰਡੀ ਜਾਂ ਮਸਤਾਨ ਗੜ੍ਹ ਆਦਿ ਜਿਥੇ ਵੀ ਹੈ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਾਧ ਸੰਗਤ ਵਾਸਤੇ ਗਰਮੀਆਂ ਸਰਦੀਆਂ ਦੀਆਂ ਸਹੂਲਤਾਂ ਦੀ ਰੀਝ ਦੇ ਸੁਹਾਵੇ ਫਲ ਹਨ, ਜਿਨ੍ਹਾਂ ਨੂੰ ਮਾਤਾ ਚੰਦ ਕੌਰ ਆਪਣੇ ਸੁਆਮੀ ਦੀਆਂ ਇਛਾਵਾਂ ਨੂੰ ਸਫਲ ਬਨਾਉਣ ਹਿਤ ਉਨ੍ਹਾਂ ਦੇ ਆਦੇਸ਼ਾਂ ਦੇ ਅਖਰ ਅਖਰ ਤੇ ਅਮਲ ਕਰ, ਨਿਜੀ ਆਰਾਮ ਨੂੰ ਤਿਆਗ, ਦਿਨ ਰਾਤ ਇਕ ਕਰ, ਗਰੀਬ ਨਿਵਾਜ਼ ਜੀ ਦੀਆਂ ਖੁਸ਼ੀਆਂ ਦੀ ਚਾਹਤ ਦਾ ਸਿੱਟਾ ਹੈ।

## ਪਉੜੀ

ਸਾ ਸੇਵਾ ਕੀਤੀ ਸਫਲ ਹੈ, ਜਿਤੁ ਸਤਿਗੁਰ ਕਾ ਮਨੁ ਮੰਨੇ।
ਜਾ ਸਤਿਗੁਰ ਕਾ ਮਨੁ ਮੰਨਿਆ ਤਾਂ ਪਾਪ ਕਸਮਲ ਭੰਨੇ।
ਉਪਦੇਸੁ ਜਿ ਦਿਤਾ ਸਤਿਗੁਰੂ ਸੋ ਸੁਣਿਆ ਸਿਖੀ ਕੰਨੇ।
ਜਿਨ ਸਤਿਗੁਰ ਕਾ ਭਾਣਾ ਮੰਨਿਆ, ਤਿਨ ਚੜੀ ਚਵਗਣਿ ਵੰਨੇ।
ਇਹ ਚਾਲ ਨਿਰਾਲੀ ਗੁਰਮੁਖੀ ਗੁਰ ਦੀਖਿਆ ਸੁਣਿ ਮਨੁ ਭਿੰਨੇ।

# ਬੇਬੇ ਦਲੀਪ ਕੌਰ

***ਸੇਵਾ ਕਰਤਿ ਹੋਇ ਨਿਹਕਾਮੀ***
***ਤਿਸ ਕਉ ਹੋਤਿ ਪਰਾਪਤ ਸੁਆਮੀ***

ਗੁਰੂ ਘਰ ਸੇਵਾ ਕਰਦਾ ਤੇ ਸੇਵਾ ਸਿਖਾਂਦਾ ਹੈ। ਸੱਤੇ ਬਲਵੰਡ ਨੇ ਗੁਰੂ ਅੰਗਦ ਦੇਵ ਜੀ ਦੇ ਸਮੇਂ ਦੇ ਲੰਗਰ ਦਾ ਜ਼ਿਕਰ ਕਰਦਿਆਂ ਇਹ ਆਖਿਆ ਹੈ:–

***ਓਥੇ ਦੌਲਤ ਵੰਡੀਐ ਰਸ ਅੰਮ੍ਰਿਤ ਖੀਰ ਘਿਆਲੀ***

ਇਹੋ ਮਾਣ ਸ੍ਰੀ ਭੈਣੀ ਸਾਹਿਬ ਨੂੰ ਪ੍ਰਾਪਤ ਹੈ। ਮਾਤਾ ਜੀਵਨ ਕੌਰ ਦੀ ਸਖਾਵਤ ਤੇ ਦਰਿਆ ਦਿਲੀ ਦੀਆਂ ਸਾਖੀਆਂ ਆਪਣਿਆਂ ਤੇ ਗੈਰਾਂ ਦੀ ਜ਼ਬਾਨ ਤੇ ਦੂਰ ਦੂਰ ਤੱਕ ਚੜ੍ਹੀਆਂ ਹੋਈਆਂ ਹਨ। ਉਹ ਆਪਣਿਆਂ ਦੀ ਮਾਤਾ, ਦੂਜਿਆਂ ਦੀ ਮਾਤਾ, ਨਹੀਂ ਨਹੀਂ ਸਗੋਂ ਨਿੰਦਿਆਂ ਕਰਨ ਵਾਲਿਆਂ ਦੀ ਮਾਤਾ ਵਜੋਂ ਸਤਿਕਾਰੇ ਜਾਂਦੇ ਹਨ। ਤੇ ਹੁਣ ਉਨ੍ਹਾਂ ਦੀ ਪੋਤਰ–ਨੂੰਹਾਂ ਵਿਚ ਓਹੋ ਚਾਉ ਤੇ ਮਲਾਰ ਪ੍ਰਤੱਖ ਵਖਾਈ ਦੇ ਰਹੇ ਹਨ। ਜੇ ਮਾਤਾ ਚੰਦ ਕੌਰ ਉਸ ਘਰ ਦੀ ਸੱਜੀ ਬਾਂਹ ਹਨ ਤਾਂ ਬੇਬੇ ਦਲੀਪ ਕੌਰ ਖੱਬੀ। ਉਹ ਯੱਕ ਜਾਨ ਦੋ ਕਾਲਬ।

ਬੇਬੇ ਦਲੀਪ ਕੌਰ ਦਾ ਜਨਮ ਬਘਪੀਆਣਾ ਜਿ: ਸੰਗਰੂਰ, ਸੰਤ ਨਾਰਾਇਣ ਸਿੰਘ ਦੇ ਘਰ ਮਾਤਾ ਹਰਨਾਮ ਕੌਰ ਦੀ ਕੁਖੋਂ ਹੋਇਆ। ਮਸਤਕ ਚੌੜਾ, ਨੇਤਰ ਮੋਟੇ, ਸਰੀਰ ਗੋਭਲਾ। ਬੇਬੇ ਜੀ ਰਿੜਦੇ, ਖੇਡਦੇ ਵੱਡੇ ਹੋਏ ਤਾਂ ਸੰਤ ਬਸੰਤ ਸਿੰਘ, ਜਿਨ੍ਹਾਂ ਦੀ ਸਾਰੀ ਉਮਰ ਮਰਯਾਦਾ ਵਿੱਚ ਬਤੀਤ ਹੋਈ ਸੀ ਤੇ ਭਜਨ ਬਾਣੀ ਵਿੱਚ ਮਗਨ ਰਹਿੰਦੇ ਸਨ, ਨੇ ਕੰਨ ਵਿਚ ਭਜਨ ਦਿਤਾ। ਹੋਣਹਾਰ ਬਿਰਵਾ ਕੇ ਚਿਕਨੇ ਚਿਕਨੇ ਪਾਤ। ਇਨ੍ਹਾਂ ਦੇ ਸੁਭਾ ਵਿੱਚ ਮੁਢ ਤੋਂ ਪਿਆਰ, ਹਮਦਰਦੀ, ਮਿਲਨਸਾਰੀ ਸੀ। ਇਹ ਸਦਾ ਈ ਹੱਥੋਂ ਦੇਕੇ ਪ੍ਰਸੰਨ ਹੋਣ ਦੇ ਲਛਣ ਪ੍ਰਤੀਤ ਹੁੰਦੇ ਸਨ,

ਪਰ ਤਬੀਅਤ ਵਿੱਚ ਕਦਰੇ ਤੇਜ਼ੀ। ਇਨ੍ਹਾਂ ਦੇ ਇਹ ਚਿੰਨ ਨਿਖੜਦੇ ਗਏ।

ਸੰਤ ਨਾਰਾਇਣ ਦਸਦੇ ਹਨ ਕਿ ਜਦ ਬੀਬੀ ਨੇ ਜ਼ਰਾ ਹੋਸ਼ ਸੰਭਾਲੀ ਤਾਂ ਬਾਲਟੀ ਫੜ ਮਝਾਂ ਚੋਣ ਚਲੇ ਜਾਂਦੇ। ਹੌਲੀ ਹੌਲੀ ਤਕੜੇ ਹੋ ਗਏ। ਪਰ ਦੁਧ ਹਵੇਲੀ ਵਿਚੋਂ ਲਿਆਉਂਦੇ ਲਿਆਉਂਦੇ ਵਰਤਾਂਦੇ ਆਉਂਦੇ। ਜਦ ਖੇਡਦੇ ਤਾਂ ਬਚਿਆਂ ਦੇ ਨੇਤਾ ਬਣ ਬਹਿੰਦੇ। ਖੇਡਾਂ ਰਚਾਂਦੇ। ਜੇ ਕਦੇ ਬਚਿਆਂ ਵਿਚ ਝਗੜਾ ਹੋ ਜਾਵੇ ਤਾਂ ਉਸਨੂੰ ਆਪ ਈ ਨਬੇੜਨ ਲਗ ਪੈਂਦੇ। ਉੱਚੀ ਥਾਂ ਬਹਿ ਦੁਹਾਂ ਦੀ ਗਲ ਸੁਣਦੇ ਤੇ ਮੁੜ ਫੈਸਲਾ ਸੁਣਾਂਦੇ। ਅਸੀਂ ਕਹਿਣਾ ਬੀਬੀ ਕਿਸੇ ਦੂਜੇ ਬੱਚੇ ਨੂੰ ਇਹ ਥਾਂ ਦਿਆ ਕਰ ਤਾਂ ਬੜੀ ਸੰਜੀਦਗੀ ਨਾਲ ਕਹਿਣਾ "ਬਾਪੂ ਜੀ! ਉਨ੍ਹਾਂ ਨੂੰ ਜਾਚ ਨਹੀਂ ਆਉਂਦੀ ਤਾਈਏ ਤਾਂ ਮੈਂ ਝਗੜਾ ਨਿਬੇੜਦੀ ਹਾਂ।"

ਬੇਬੇ ਦਲੀਪ ਕੌਰ ਦਾ ਅਨੰਦ ਕਤਕ ੧੦, ੨੦੦੮ ਸ੍ਰੀ ਜੀਵਨ ਨਗਰ ਵਿੱਚ ਬੜੀ ਸਾਦਗੀ ਨਾਲ ਹੋਇਆ। ਵਣ ਦੇ ਲਾਗੇ ਬੇਦੀ ਮੁਸਕ੍ਰਾਂਦੀ ਸੀ। ਇਸਦੇ ਚਵੀਂ ਪਾਸੇ ਕੇਲੇ ਟਹਿਕ ਰਹੇ ਸਨ। ਬੇਦੀ ਦੇ ਉਪਰ ਇਕ ਕਲਸ ਉਠ ਰਿਹਾ ਸੀ ਜਿਹੜਾ, ਆਮ ਕਲਸਾਂ ਨੂੰ ਮਾਤ ਪਾ ਰਿਹਾ ਸੀ। ਉਹ ਕਿਉਂਕਿ ਸੰਸਾਰ ਤੇ ਪਵਾੜੇ ਪਾਉਂ ਸੋਨੇ ਨਾਲ ਮੜੇ ਹੋਏ ਹੁੰਦੇ ਹਨ, ਪਰ ਇਸ ਕਲਸ ਨੂੰ ਘਾੜਿਆਂ ਬੜੀ ਸਾਦਗੀ ਨਾਲ ਘੜਿਆ ਸੀ। ਚੋਤਰਫੀ ਕਾਗ਼ਜ਼ੀ ਵੇਲਾਂ ਤੇ ਲਾਲ, ਲਾਲ ਸੰਤਰੇ ਲਟਕ ਰਹੇ ਸਨ। ਉਸੇ ਬੇਦੀ ਅੰਦਰ ਸਤਿਜੁਗੀ ਰਿਸ਼ੀ ਹਵਨ ਕਰ ਰਹੇ ਸਨ। ਇਸ ਅਨੰਦ ਨੂੰ ਵੇਖਣ ਵਾਸਤੇ ਗੁਪਤ ਸ਼ਹੀਦਾਂ ਤੇ ਸੁਰਪੁਰੀ ਦੇਵਤਿਆਂ ਤੋਂ ਵਖ ਮਹਾਰਾਜ ਨਿਹਾਲ ਸਿੰਘ ਸ੍ਰ: ਆਤਮਾ ਸਿੰਘ, ਰਵੇਲ ਸਿੰਘ, ਸ੍ਰ: ਬੂਟਾ ਸਿੰਘ, ਸੇਠ ਪਿਆਰਾ ਸਿੰਘ, ਸ੍ਰ: ਤੇਜਾ ਸਿੰਘ, ਸ੍ਰ: ਕਰਤਾਰ ਸਿੰਘ ਮਿੰਟਗੁਮਰੀ ਦਿਲੀ ਤੇ ਆਮ ਸੰਗਤਾਂ ਦਰਸ਼ਨ ਦੇ ਰਹੀਆਂ ਸਨ। ਸੰਤ ਪ੍ਰੀਤਮ ਸਿੰਘ ਆਪਣੇ ਸਾਥੀਆਂ ਸਹਿਤ ਸ਼ਬਦ ਪੜ੍ਹ ਰਹੇ ਸਨ ਕਿ ਮਹਾਰਾਜ ਜੀ ਸਾਦੇ ਚਿੱਟੇ ਬਸਤਰਾਂ ਨਾਲ ਦੀਵਾਨ ਵਿਚ ਆਏ। ਗਰੀਬ ਨਿਵਾਜ਼ ਜੀ ਨੂੰ ਸੀਸ ਨਿਵਾਇਆ ਤੇ ਬੇਦੀ ਦੇ

ਲਾਗੇ ਬੈਠ ਗਏ। ਮੁੜ ਸੁਸ਼ੀਲਤਾ ਦੀ ਦੇਵੀ ਬੇਬੇ ਦਲੀਪ ਕੌਰ ਨੇ ਸ੍ਰੀ ਸਤਿਗੁਰੂ ਜੀ ਨੂੰ ਮੱਥਾ ਟੇਕਿਆ ਤੇ ਮੁੜ ਆਪਣੇ ਬਣਨ ਵਾਲੇ ਪਤੀ ਨੂੰ ਸੀਸ ਨਿਵਾਇਆ, ਮਾਲਾ ਗਲੇ ਪਾਈ ਤੇ ਖੱਬੇ ਪਾਸੇ ਬੈਠ ਗਈ। ਇਨ੍ਹਾਂ ਦਾ ਬੈਠਣਾ ਹੀ ਸੀ ਕਿ ਕੈਮਰੇ ਵਾਲਿਆਂ ਆ ਝੁਰਮਟ ਪਾਇਆ।

ਹੁਣ ਦੇ ਸਤਿਗੁਰੂ ਜਗਜੀਤ ਸਿੰਘ ਜੀ ਵੀ ਸ਼ਮਾ ਦੇ ਪ੍ਰਵਾਨਿਆਂ ਵਾਂਗੂੰ ਆਏ ਤੇ ਵਖ ਵਖ ਪੋਜ਼ਾਂ ਤੋਂ ਤਸਵੀਰਾਂ ਲਈਆਂ। ਇਨਾਂ ਦੇ ਨਾਲ ਦਸ ਅਨੰਦ ਹੋਰ ਵੀ ਹੋਏ। ਇਸ ਮੌਕਿਆਂ ਤੇ ਸੰਤ ਨਿਧਾਨ ਸਿੰਘ ਜੀ ਆਲਿਮ ਤੇ ਉਨ੍ਹਾਂ ਦੇ ਸਾਥੀ ਗਾਇਨ਼ ਕਰ ਰਹੇ ਸਨਃ–

ਭਵਨ ਸੁਹਾਵੜਾ ਧਰਤਿ ਸੁਭਾਗੀ ਰਾਮ

ਅਨੰਦ ਪਿਛੋਂ ਸ੍ਰੀ ਆਲਿਮ ਜੀ ਨੇ ਮਸਤੀ ਨਾਲ ਝੂੰਮਦਿਆਂ ਗਾਇਨ ਕੀਤਾ।

***ਜੋੜੀ ਜੀਵੇ ਜੁਗਚਾਰ***
***ਜੋੜੀ ਜੀਵੇ***

ਦੂਜੇ ਪਾਸਿਉਂ ਕਿਸੇ ਸਜਣ ਨੋਟਾਂ ਦੀ ਵਰਖਾ ਕਰ ਦਿਤੀ। ਸੂਬਾ ਮੀਹਾਂ ਸਿੰਘ ਤੇ ਹੋਰ ਗੁਣੀ ਗਿਆਨੀਆਂ ਨਾਵੇ ਮਹਲੇ ਦੇ ਸਲੋਕ ਪੜ੍ਹੇ। ਬਾਬਾ ਗੰਡਾ ਸਿੰਘ ਮਸਤ ਹੋਏ ਸੰਗਤਾਂ ਤੇ ਗੁਲਾਬ ਛਿੜਕਿਆ ਇਸ ਮੌਕਿਆਂ ਤੇ ਵਿਦਵਾਨਾਂ ਨੇ ਭਾਵ ਪੂਰੰਤ ਵਖਿਆਣ ਕੀਤਾ।

ਅਨੰਦ ਉਪ੍ਰੰਤ ਉਹੋ ਗੁਰੂ ਘਰ ਦੀ ਪ੍ਰੰਪਰਾ ਅਨੁਸਾਰ ਸੇਵਾ, ਗੋਹੇ ਕੂੜੇ ਦੀ, ਭਾਂਡੇ ਮਾਂਜ, ਚੱਕੀ ਪੀਹ। ਸੇਵਦਾਰਨੀਆਂ ਭਾਵੇਂ ਹਾਜ਼ਰ ਰਹਿੰਦੀਆਂ, ਪਰ ਇਨ੍ਹਾਂ ਵਾਸਤੇ ਇਹ ਰੁਟੀਨ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਖੁਸ਼ੀਆਂ ਕੇਵਲ ਉਨ੍ਹਾਂ ਨੂੰ ਬਖਸ਼ਦੇ ਸਨ, ਜਿਹੜੇ ਸੇਵਾ ਵਿੱਚ ਬਿਰ੍ਤੀ ਜੋੜਦੇ ਸਨ। ਭਾਈ ਗੁਰਦਾਸ ਜੀ ਦੀ ਯਾਦ ਵੀ ਸੇਵਾ ਵਾਸਤੇ ਪ੍ਰੇਰਨਾ ਕਰਦੀ ਹੈ। ਧ੍ਰਿਗ੍ਰ ਸੇਵਾ ਬਿਨ ਹੱਥ ਪੈਰ ਹੋਰ ਨਿਹਫਲ ਕਰਨੀ। ਮਾਤਾ ਚੰਦ ਕੌਰ ਤੇ ਬੇਬੇ ਦਲੀਪ ਕੌਰ ਸੇਵਾ ਕਰਕੇ ਪੂਰਨੇ ਪਾਂਦੇ ਸਨ। ਸਵੇਰ ਸਾਰ ਇਸ਼ਨਾਨ ਕਰ ਦੁੱਧ ਰਿੜਕਣਾ, ਮਖਣ ਕਢਣਾ, ਸਿਮਰਨ ਤੇ ਸੇਵਾ ਇਕੱਠੇ ਚਲਦੇ। ਦੁਧ ਰਿੜਕਣ ਉਪ੍ਰੰਤ ਮਹਾਰਾਜ ਜੀ ਦੇ ਜਲ

ਪਾਣ ਵਿੱਚ ਹਾਜ਼ਰ ਹੁੰਦੇ। ਮਹਾਰਾਜ ਜੀ ਦੀ ਸੇਵਾ ਉਪ੍ਰੰਤ ਮਾਲ ਵਾਲੇ ਪਾਸੇ ਜਾਂਦੇ ਤੇ ਗਊਆ ਮਝਾਂ ਦੀ ਸਫਾਈ ਵੇਖਦੇ, ਜੇ ਲੋੜ ਪਵੇ ਤਾਂ ਸੇਵਾਦਾਰਾਂ ਨੂੰ ਤਾੜਨਾ ਕਰਦੇ।

ਸਮਾਂ ਪਾ ਕੇ ਬੇਬੇ ਜੀ ਦੀ ਕੁਖੋਂ ੨੩ ਸਾਵਣ ੨੦੧੦ ਵਾਲੇ ਦਿਨ ਠਾਕੁਰ ਦਲੀਪ ਸਿੰਘ ਜੀ ਦਾ ਜਨਮ ਹੋਇਆ। ਬੜੀਆਂ ਖੁਸ਼ੀਆਂ ਹੋਈਆਂ ਅਤੇ ੫ ਸਾਵਣ ੨੦੧੫ ਨੂੰ ਠਾਕੁਰ ਉਦੈ ਸਿੰਘ ਜੀ ਉਦੈ ਹੋਏ। ਘਰ ਘਰ ਖੁਸ਼ੀਆਂ ਤੇ ਵਿਹੜੇ ਵਿੱਚ ਗਹਿਮਾ ਗਹਿਮ।

ਪਤੀ ਪਤਨੀ ਦਾ ਅਜਬ ਰਿਸ਼ਤਾ ਪਤਨੀ ਵਾਸਤੇ ਸਭ ਬਹਾਰਾਂ ਹਨ, ਜੇ ਸੁਹਾਗ ਕਾਇਮ ਹੋਵੇ। ਬੇਬੇ ਜੀ ਦੇ ਜੀਵਨ ਵਿੱਚ ਇੱਕ ਬੜਾ ਕਰੋਪ ਆਇਆ। ਭਾਈ ਘਸੀਟਾ ਸਿੰਘ ਦਾ ਕਤਲ ਹੋ ਗਿਆ। ਵਿਰੋਧੀਆਂ ਘਰੀਂ ਘਿਉ ਦੇ ਦੀਵੇ ਜਗੇ। ਉਨ੍ਹਾਂ ਗੁਰੂ ਘਰ ਨੂੰ ਬਿਪਤਾ ਵਿੱਚ ਧਕਣ ਲਈ ਸਭ ਰਾਹ ਖੋਲ੍ਹ ਦਿਤੇ। ਦੇਵੀ ਲਾਲ ਚੁਟਾਲੇ ਦਾ ਨਾਮਧਾਰੀਆਂ ਨਾਲ ਦਿਲੋਂ ਵੈਰੀ ਸੀ। ਇਹ ਨਾਮਧਾਰੀਆਂ ਨੂੰ ਨੱਕ ਰਾਹੀਂ ਚਨੇ ਚਬਾਣੇ ਚਾਹੁੰਦਾ ਸੀ। ਉਸਨੂੰ ਮੋਕਿਆ ਮਿਲ ਗਿਆ। ਉਹ ਚਾਹੁੰਦਾ ਸੀ ਕਿ ਮਹਾਰਾਜ ਜੀ ਨੂੰ ਜਾਂ ਫਾਂਸੀ ਮਿਲੇ ਜਾਂ ਉਮਰ ਕੈਦ। ਉਹ ਪੰਜਾਬ ਦੇ ਮੁਖ ਮੰਤਰੀ ਨੂੰ ਵੀ ਮਿਲਿਆ। ਉਸ ਨਾਲ ਗੰਢ ਗੰਢ ਲੜਾਈ ਮੁਕਦਮਾ ਸ਼ੁਰੂ ਹੋ ਗਿਆ। ਇਹ ਮੁਕੱਦਮਾ ਫੀਰੋਜ਼ ਪੁਰ ਦੇ ਸੈਸ਼ਨ ਕੋਰਟ ਵਿੱਚ ਸੀ। ਵਿਰੋਧੀ ਇਲਾਂ ਕਾਵਾਂ ਵਾਂਗੂੰ ਝਪਟਾ ਮਾਰਨ ਲਗੇ। ਮੁਕਦਮੇ ਦੀ ਪੈਰਵੀ ਵਾਸਤੇ ਸਮੇਂ ਦੇ ਸਤਿਗੁਰ ਜਗਜੀਤ ਸਿੰਘ ਤੇ ਉਨ੍ਹਾਂ ਦੇ ਸਲਾਹ ਕਾਰ ਅਵਤਾਰ ਸਿੰਘ ਝਬਰ, ਆਦਿ ਪੂਰੀ ਤਨਦੇਹੀ ਨਾਲ ਕਰ ਰਹੇ ਸਨ। ਗੁਲਜ਼ਾਰ ਸਿੰਘ ਮਹਾਰਾਜ ਜੀ ਦੇ ਲੰਗਰ ਵਾਸਤੇ ਨੀਯਤ ਸੀ। ਸੱਚੇ ਪਾਤਸ਼ਾਹ ਦਾ ਹੁਕਮ ਪਾ ਕੇ ਸ੍ਰੀ ਜੀਵਨ ਨਗਰ ਦੇ ਇਲਾਕੇ ਵਿੱਚ ਵਰਨੀਆਂ ਆਰੰਭ ਹੋ ਗਈਆਂ। ਦਿਨ ਰਾਤ ਲਗੇ ਅਰਦਾਸੇ ਹੋਣ। ਬੇਬੇ ਦਲੀਪ ਕੌਰ ਅਠੇ ਪਹਿਰ ਮਾਲਾ ਫੇਰਦੇ ਤੇ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿਚ ਅਰਦਾਸ ਕਰਦੇ। ਤੇ ਹਰ ਸਿਖ ਜਿਹੜਾ ਫੀਰੋਜ਼ ਪੁਰ ਜਾਵੇ ਮਹਾਰਾਜ ਜੀ ਬਾਰੇ ਸੁਖ ਸਾਂਦ ਪੁਛਦੇ।

ਫੀਰੋਜ਼ਪੁਰ ਮਾਤਾ ਬਲਬੀਰ ਦਾ ਘਰ ਹੈ, ਉਸ ਮਾਂ ਦੀ ਧੀ ਨੇ ਆਏ ਗਏ ਸਿੰਘਾਂ ਵਾਸਤੇ ਘਰ ਬਾਹਰ ਖੋਲ੍ਹ ਦਿਤੇ। ਹਰ ਸਮੇਂ ਸੇਵਾ ਵਿਚ ਲਗੇ ਰਹਿੰਦੇ। ਲੰਗਰ ਜਾਰੀ ਰਹਿੰਦਾ। ਵਕੀਲ ਆਪਣੇ ਜਤਨ ਕਰਦੇ। ਸੰਗਤ ਦਾ ਭਜਨ ਬਾਣੀ ਤੇ ਜ਼ੋਰ। ਇਕ ਦਿਨ ਬੇਬੇ ਜੀ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿਚ ਹਾਜ਼ਰ ਹੋਏ ਤੇ ਅਰਜ ਕੀਤੀ, ਮਹਾਰਾਜ ਜੀ ਨੂੰ ਘਰ ਲਿਆਓ। ਸੱਚੇ ਪਾਤਸ਼ਾਹ, ਮੌਜ ਦੇ ਮਾਲਿਕ ਕਿਹਾ, 'ਮੇਰੇ ਵਸ ਏ?' ਬੇਬੇ ਜੀ ਕਿਹਾ ਜੀ ਹਾਂ, ਤੁਹਾਡੇ ਸਭ ਵਸ ਏ। ਥੋੜ੍ਹੇ ਦਿਨਾਂ ਉਪ੍ਰੰਤ ਸੱਚੇ ਪਾਤਸ਼ਾਹ ਜੀ ਠਾਕੁਰ ਦਲੀਪ ਸਿੰਘ ਨੂੰ ਕਿਹਾ, ਕਾਕਾ! ਬੀਬੀ ਆਪਣੀ ਨੂੰ ਕਹੋ ਹਾਰ ਪਰੋ ਲਏ। ਮਹਾਰਾਜ ਜੀ ਆ ਰਹੇ ਹਨ। ਠਾਕੁਰ ਜੀ ਨੇ ਬੇਬੇ ਜੀ ਨੂੰ ਉਹੋ ਸ਼ਬਦ ਦੁਹਰਾਏ, ਪਰ ਬੇਬੇ ਜੀ ਝਿੜਕ ਦਿਤਾ ਤੇ ਸਤਿਗੁਰਾਂ ਦੇ ਚਰਨਾਂ ਵਿਚ ਅਰਜ ਕੀਤੀ "ਸੱਚੇ ਪਾਤਸ਼ਾਹ ਜੀ। ਤੁਸੀਂ ਬਖਸ਼ਿਸ਼ ਦੇ ਮਾਲਿਕ ਹੋ ਬਖ਼ਸ਼ਸ਼ ਕਰੋ।" ਸੱਚੇ ਪਾਤਸ਼ਾਹ ਤ੍ਰੁਠ ਪਏ ਤੇ ਬਚਨ ਕੀਤਾ, 'ਬੀਬੀ ਤੇਰੇ ਪਾਸ ਕਿੰਨਾ ਘਿਉ ਏ?' 'ਜੀ ਸੱਚੇ ਪਾਤਸ਼ਾਹ ਜੀ ੨੮ ਪੀਪੇ।' ਇਹ ਸੁਣ ਸੱਚੇ ਪਾਤਸ਼ਾਹ ਜੀ ਬੜੇ ਪ੍ਰਸੰਨ ਹੋਏ ਤੇ ਅਗਲੀ ਸਵੇਰ ਸ੍ਰੀ ਆਸਾ ਦੀ ਵਾਰ ਦੇ ਭੋਗ ਉਪ੍ਰੰਤ ਸ਼ਹੀਦੀ ਛਕ ਨਾਲ ਸਮੇਂ ਦੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਲੈ ਫੀਰੋਜ਼ਪੁਰ ਮਾਤਾ ਬਲਬੀਰ ਕੌਰ ਦੇ ਘਰ ਜਾ ਡੇਰਾ ਲਾਇਆ। ਸੰਗਤਾਂ ਵੀ ਜੁੜ ਗਈਆਂ। ਇਸੇ ਦਿਨ ਮੁਕਦਮੇ ਦਾ ਫੈਸਲਾ ਸੁਣਾਇਆ ਜਾਣਾ ਸੀ। ਕਚਹਿਰੀ ਦੇ ਬਾਹਰ ਸਿੰਘ ਹੀ ਸਿੰਘ ਵਿਖਾਈ ਦੇ ਰਹੇ ਸਨ। ਦਸ ਵਜੇ ਕਚਹਿਰੀ ਖੁਲੀ, ਮੈਜਿਸਟ੍ਰੇਟ ਆਇਆ ਤੇ ਹੁਕਮ ਸੁਣਾਇਆ। ਕੰਧਾਰਾ ਸਿੰਘ ਫਾਂਸੀ, ਅਮਰ ਸਿੰਘ ੨੦ ਸਾਲ, ਗੁਰਦੀਪ ਸਿੰਘ ਤੇ ਅਵਤਾਰ ਸਿੰਘ ਵੀ ੨੦ ਸਾਲ। ਮਹਾਰਾਜ ਬੀਰ ਸਿੰਘ ਬਰੀ। ਸੰਗਤਾਂ ਖੁਸ਼ੀ ਨਾਲ ਜੈਕਾਰੇ ਛੱਡੇ। ਮਲਕ ਰਾਧੇ ਕਿਸ਼ਨ ਵਕੀਲ ਨੂੰ ਵਧਾਈਆਂ। ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਜੀ ਨੂੰ ਗਡੀ ਵਿੱਚ ਬਿਠਾ, ਮਾਈ ਦੇ ਘਰ ਲੈ ਆਏ। ਮਹਾਰਾਜ ਜੀ ਜਾ ਸਤਿਗੁਰੂ ਜੀ ਦੇ ਚਰਨਾਂ ਤੇ ਮੱਥਾ ਟੇਕਿਆ। ਮਾਈ ਕਪੜਿਆਂ ਵਿੱਚ ਫੁਲੀ ਨਹੀਂ ਸਮਾਂਦੀ ਸੀ।

ਸੱਚੇ ਪਾਤਸ਼ਾਹ ਗੁਰਦੇਵ ਸਿੰਘ ਡਰਾਈਵਰ ਪਾਸੋਂ ਸ੍ਰੀ ਜੀਵਨ ਨਗਰ ਤਾਰ ਦੁਆਈ ਤੇ ਆਪ ਮਹਾਰਾਜ ਜੀ ਨੂੰ ਨਾਲ ਲੈ ਸ੍ਰੀ ਭੈਣੀ ਸਾਹਿਬ ਚਲੇ ਗਏ।

ਸ੍ਰੀ ਜੀਵਨ ਨਗਰ ਤਾਰ ਪਹੁੰਚਣ ਦੀ ਦੇਰ ਸੀ ਸਾਰੇ ਇਲਾਕੇ ਵਿੱਚ ਖੁਸ਼ੀ ਦੀ ਲਹਿਰ ਦੌੜ ਗਈ। ਸੰਗਤਾਂ ਜੈਕਾਰੇ ਛਡਦੀਆਂ ਸ੍ਰੀ ਜੀਵਨ ਨਗਰ ਵਲ ਵਹੀਰਾਂ ਘਤ ਦਿਤੀਆਂ। ਢੋਲਕੀਆਂ ਖੜਕਣ ਲਗੀਆਂ, ਲੈਣੇ ਗੂੰਜਣ ਲਗੇ। ਮਾਤਾ ਚੰਦ ਕੌਰ ਜੀ ਬਾਦਾਮ ਗੁੜ ਵਰਤਾਣ ਲਗੇ। ਸਾਰੀ ਰਾਤ ਕੀਰਤਨ ਹੁੰਦਾ ਰਿਹਾ। ਅਗਲੇ ਦਿਨ ਸੱਚੇ ਪਾਤਸ਼ਾਹ ਮਹਾਰਾਜ ਜੀ ਨੂੰ ਨਾਲ ਲੈ ਸ੍ਰੀ ਜੀਵਨ ਨਗਰ ਆ ਦਰਸ਼ਨ ਦਿਤੇ। ਜੀਵਨ ਨਗਰ ਦੇ ਰੁਖ ਰੁਖ ਵਿੱਚੋਂ ਖੁਸ਼ੀ ਪਰਗਟ ਹੋ ਰਹੀ ਸੀ। ਸਭ ਜੀਵ ਜੰਤੂ ਜਾਮੇ ਵਿੱਚ ਫੂਲੇ ਨਹੀਂ ਸਨ ਸਮਾਂਦੇ। ਸੱਚੇ ਪਾਤਸ਼ਾਹ ਆਪ ਸ਼ੁਕਰਾਨੇ ਵਜੋਂ ਕਹਿ ਰਹੇ ਸੁਨ "ਸਤਿਗੁਰੂ ਰਾਮ ਸਿੰਘ ਜੀ ਨੇ ਬੜੀ ਕਿਰਪਾ ਕੀਤੀ ਹੈ। ਜੇ ਕਾਕੇ ਨੂੰ ਕੁਝ ਹੋ ਜਾਂਦਾ ਤਾਂ ਕਈ ਸਿਖਾਂ ਦੀਆਂ ਕਛਾਂ ਲਹਿ ਜਾਣੀਆਂ ਸਨ। ਸੱਚੇ ਪਾਤਸ਼ਾਹ ਸਭ ਦੇ ਪਰਦੇ ਕੱਜੇ ਹਨ।" ਉਸ ਦਿਨ ਸੱਚੇ ਪਾਤਸ਼ਾਹ ਦੇ ਚਿਹਰੇ ਦਾ ਪ੍ਰਕਾਸ਼ ਝਲਿਆ ਨਹੀਂ ਸੀ ਜਾਂਦਾ।

ਬੇਬੇ ਜੀ ਸਤਿਗੁਰਾਂ ਦੇ ਚਰਨਾਂ ਵਿਚ ਹਾਜ਼ਰ ਹੋ ਵਧਾਈ ਦੇਣ ਗਏ। ਸੱਚੇ ਪਾਤਸ਼ਾਹ ਜੀ ਦਾ ਚਿਹਰਾ ਨੂਰੋ ਨੂਰ ਸੀ। ਸੱਚੇ ਪਾਤਸ਼ਾਹ ਕਿਹਾ ਬੀਬੀ! ਹੁਣ ਰਾਜ਼ੀ ਏਂ। ਬੇਬੇ ਜੀ ਦੇ ਪ੍ਰੇਮ ਹੰਝੂਆਂ ਨਾਲ ਨੇਤਰ ਜਲ ਸਨ ਤੇ ਨਿਮ੍ਰਤਾ ਨਾਲ ਕਿਹਾ, "ਗਰੀਬ ਨਿਵਾਜ਼! ਆਪ ਦੀ ਸਦਾ ਬਖ਼ਸ਼ਸ਼ ਚਾਹੀਦੀ ਹੈ, ਫੇਰ ਕੋਈ ਦੁਖ ਨਹੀਂ ਰਹਿ ਸਕਦਾ।"

ਕੁਝ ਦਿਨ ਬੀਤੇ ਹੋਣਗੇ ਕਿ ਬੇਬੇ ਜੀ ਵਾਸਤੇ ਇੱਕ ਹੋਰ ਪ੍ਰੀਖਿਆ ਆ ਪਈ। ਠਾਕੁਰ ਉਦੈ ਸਿੰਘ ਨੂੰ ਮਾਤਾ ਆ ਘੇਰਿਆ। ਸਾਰਾ ਸਰੀਰ ਦਾਣਿਆਂ ਨਾਲ ਭਰ ਗਿਆ। ਅੱਖਾਂ ਵੀ ਬੰਦ ਹੋ ਗਈਆਂ, ਸਰੀਰ ਤੇ ਕੋਈ ਵੀ ਛੂਹਣ ਵਾਲੀ ਥਾਂ ਨਹੀਂ ਸੀ। ੧੪ ਦਿਨ ਬੀਤ ਗਏ। ਅੱਖਾਂ ਬੰਦ ਰਹੀਆਂ। ਕਈ ਮਾਈਆਂ ਦੀ ਘੁਸਰ ਮੁਸਰ ਕਿ ਮਾਤਾ ਦੇ

ਮਰੀਜ਼ ਦਾ ਕੋਈ ਅੰਗ ਜ਼ਰੂਰ ਮਾਰਿਆ ਜਾਂਦਾ ਹੈ, ਇਹ ਕਨਸੋ ਬੇਬੇ ਜੀ ਤਕ ਵੀ ਪਹੁੰਚ ਗਈ। ਉਹ ਸੱਚੇ ਪਾਤਸਾਹ ਜੀ ਦੇ ਚਰਨਾਂ ਵਿੱਚ ਲਗੇ ਅਰਜ਼ ਕਰਨ "ਗਰੀਬ ਨਿਵਾਜ਼! ਕਾਕੇ ਦੀ ਦੇਹ ਠੀਕ ਠਾਕ ਰਹੇ। ਜੇ ਅਖਾਂ ਦੀ ਜੋਤ ਨਹੀਂ ਰਹਿਣੀ ਤਾਂ ਸਰੀਰ ਵੀ ਭਾਵੇਂ ਨ ਰਹੇ। ਬਖਸ਼ਸ਼ ਹੋਵੇ ਤੇ ਸਭ ਸੁੰਦਰ ਸਰੀਰ ਕਾਇਮ ਰਹੇ।"

ਸੱਚੇ ਪਾਤਸ਼ਾਹ ਜੀ ਠਾਕੁਰ ਜੀ ਦੀ ਸੁਰਤ ਲੈਣ ਗਏ ਤਾਂ ਅਗੋਂ ਠਾਕੁਰ ਜੀ ਨੇ ਤੋਤਲੀ ਆਵਾਜ਼ ਨਾਲ ਕਿਹਾ ਸੱਚੇ ਪਾਤਸ਼ਾਹ ਜੀ! ਅੱਖਾਂ ਠੀਕ ਹਨ। ਕੁਝ ਸਮੇਂ ਉਪ੍ਰੰਤ ਸ੍ਰੀ ਠਾਕੁਰ ਜੀ ਦੀ ਅੱਖ ਵਿਚੋਂ ਜਲ ਵਗਣ ਲਗ ਪਿਆ। ਬੇਬੇ ਜੀ ਨੂੰ ਮਾਵਾਂ ਵਾਲੀ ਚਿੰਤਾ ਮੁੜ ਘੇਰ ਲਿਆ। ਬੇਬੇ ਜੀ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਅਰਜ ਕੀਤੀ ਸੱਚੇ ਪਾਤਸ਼ਾਹ! ਕਾਕੇ ਦੀਆਂ ਅਖਾਂ ਵਿਚੋਂ ਜਲ ਵਗਣ ਲਗ ਪਿਆ ਹੈ, ਬਖਸ਼ਿਸ਼ ਕਰੋ "ਸੱਚੇ ਪਾਤਸ਼ਾਹ ਜੀ ਸਹਿਜ ਸੁਭਾ ਬਚਨ ਕੀਤਾ ਬੀਬੀ! ਤੂੰ ਐਵੇਂ ਘਬਰਾ ਜਾਂਦੀ ਹੈ, ਅੱਖਾਂ ਤਾਂ ਠੀਕ ਠਾਕ ਹਨ। ਮੁੜ ਮਾਤਾ ਚੰਦ ਕੌਰ ਜੀ ਅਰਜ ਕੀਤੀ, ਪਰ ਸੱਚੇ ਪਾਤਸ਼ਾਹ ਜੀ ਦਾ ਪਹਿਲੇ ਵਾਲਾ ਉਤਰ ਸੀ ਘਬਰਾਓ ਨਾ, ਅੱਖਾਂ ਠੀਕ ਹਨ" ਹੁਣ ਸਭ ਚੁੱਪ ਹੋ ਗਏ। ਸੱਚੇ ਪਾਤਸ਼ਾਹ ਜੀ ਦੀ ਕਿਰਪਾ ਨਾਲ ਅਖਾਂ ਮਮੋਲਿਆਂ ਵਰਗੀਆਂ ਨਿਕਲ ਆਈਆਂ। ਬੇਬੇ ਜੀ ਧੰਨ੍ਹ ਧੰਨ ਕਹਿੰਦੇ ਨਹੀਂ ਸਨ ਥਕਦੇ।

ਇਕ ਸਮੇਂ ਮਹਾਰਾਜ ਜੀ ਨੂੰ ਬੁਖ਼ਾਰ ਹੋ ਗਿਆ। ਬੇਬੇ ਜੀ ਉਦਾਸ ਹੋ ਗਏ, ਕਿਉਂਕਿ ਬੁਖਾਰ ਖਹਿੜਾ ਨ ਛਡੇ। ਸੱਚੇ ਪਾਤਸ਼ਾਹ ਬੇਬੇ ਜੀ ਨੂੰ ਮੰਡੀ ਜਾਣ ਵਾਸਤੇ ਕਿਹਾ, ਪਰ ਇਹ ਮਹਾਰਾਜ ਜੀ ਦੀ ਸੇਵਾ ਵਿੱਚ ਰਹਿ ਕੇ ਰਾਜ਼ੀ ਸਨ। ਇਤਨੇ ਨੂੰ ਸੱਚੇ ਪਾਤਸ਼ਾਹ ਜੀ ਆ ਦਰਸ਼ਨ ਦਿਤੇ ਤੇ ਪੁਛਿਆ "ਬੀਬੀ। ਤੂੰ ਉਦਾਸ ਕਿਉਂ ਏਂ?" ਬੇਬੇ ਜੀ ਨਿਮ੍ਰਤਾ ਨਾਲ ਕਿਹਾ ਪਾਤਸ਼ਾਹੋ! ਮਹਾਰਾਜ ਜੀ ਨੂੰ ਬੁਖਾਰ ਹੋਵੇ ਤਾਂ ਮੇਰੇ ਪੱਲੇ ਉਦਾਸੀ ਆਉਣਾ ਕੁਦਰ਼ਤੀ ਏ।" ਸੱਚੇ ਪਾਤਸ਼ਾਹ ਜੀ ਮੁਸਕ੍ਰਾਂਦਿਆਂ ਕਿਹਾ ਬੀਬੀ ਘਬਰਾਇਆ ਨ ਕਰ ਮਹਾਰਾਜ ਜੀ ਤਾਂ ਠੀਕ ਠਾਕ ਹਨ। ਬਸ ਬੁਖਾਰ ਜਾਂਦਾ ਨਹੀਂ ਲੱਭਾ ਤੇ ਬੇਬੇ ਜੀ ਦੀ ਉਦਾਸੀ ਵੀ ਕਿਸੇ ਦੇਸ ਨੂੰ ਉਡਾਰੀ

ਮਾਰ ਗਈ।

ਇਕ ਸਮੇਂ ਬਾਪੂ ਨਾਰਾਇਣ ਸਿੰਘ ਨੂੰ ਕਿਸੇ ਰੋਗ ਗ੍ਰਸ ਲਿਆ। ਦਵਾ ਦਾਰੂ ਤਾਂ ਉਹ ਅਗੇ ਹੀ ਜਾਣਦੇ ਹਨ ਤੇ ਦੂਸਰਿਆਂ ਨੂੰ ਦਵਾਈਆਂ ਦੇਂਦੇ ਤੇ ਦਸਦੇ ਹਨ, ਪਰ ਆਪ ਨੂੰ ਆਰਾਮ ਨ ਹੋਇਆ। ਬੇਬੇ ਜੀ ਕਹਿਆ, "ਬਾਪੂ ਜੀ! ਸੇਵਾ ਕਰਿਆ ਕਰੋ।" ਬਾਪੂ ਜੀ ਲਗ ਪਏ ਏਧਰ ਓਧਰ ਜੋ ਵੀ ਸੇਵਾ ਮਿਲੇ ਕਰਨ, ਪਰ ਬੇਬੇ ਜੀ ਮੁੜ ਜ਼ੋਰ ਨਾਲ ਕਹਿਆ, ਬਾਪੂ ਜੀ! ਸੇਵਾ ਤਾਂ ਸਭ ਠੀਕ ਹਨ, ਪਰ ਗੋਹੇ ਕੂੜੇ ਦੀ ਸੇਵਾ ਜਾਂ ਗੁਰੂ ਕੇ ਘੋੜਿਆਂ ਦੀ ਲਿੱਦ ਸੁਟਣੀ ਉਤਮ ਸੇਵਾ ਹੈ।" ਘੋੜਿਆਂ ਦੇ ਸੇਵਾਦਾਰ ਨਰਿੰਦਰ ਸਿੰਘ ਕਈ ਵੇਰ ਸੱਜਣਾਂ ਮਿਤਰਾਂ ਦੀ ਸੰਗਤ ਵਿਚ ਬੈਠੇ ਇਹ ਗੁੱਝਾ ਭੇਦ ਦਸਦੇ ਹਨ ਕਿ ਇਸ ਘਰ ਨੂੰ ਇਸ ਸੇਵਾ ਦਾ ਬੜਾ ਚਾਅ ਹੈ। ਮਹਾਰਾਜ ਬੀਰ ਸਿੰਘ ਜੀ ਜਾਂ ਸ੍ਰੀ ਠਾਕੁਰ ਦਲੀਪ ਸਿੰਘ ਜੀ ਅੰਮ੍ਰਿਤ ਵੇਲੇ ਇਸ਼ਨਾਨ ਤੋਂ ਪਹਿਲਾਂ ਅਸਤਬਲ ਵਿਚ ਜਾ ਕੇ, ਜਾਂ ਗਊਸ਼ਾਲਾ ਜਾ ਕੇ, ਲਿੱਦ ਸੁਟਣਗੇ ਜਾਂ ਗੋਹੇ ਕੂੜੇ ਦੀ ਸੇਵਾ ਕਰਨਗੇ, ਮੁੜ ਇਸ਼ਨਾਨ ਪਾਨ ਕਰ ਨਿਤਨੇਮ ਵਿੱਚ ਜੁੜਨਗੇ।

ਸ੍ਰੀ ਭੈਣੀ ਸਾਹਿਬ ਦੇ ਮੰਦਰ ਉਸਰ ਰਹੇ ਸਨ। ਬੇਬੇ ਜੀ ਜਦ ਵੀ ਸ੍ਰੀ ਭੈਣੀ ਸਾਹਿਬ ਆਂਦੇ ਹਨ, ਤਾਂ ਉਸਾਰੀ ਵਿੱਚ ਜ਼ਰੂਰ ਹਿੱਸਾ ਪਾਂਦੇ ਹਨ। ਮਾਈਆਂ ਬੀਬੀਆਂ ਨੂੰ ਨਾਲ ਲੈਕੇ ਉਸ ਥਾਂ ਪੁਜਦੇ ਹਨ, ਜਿਥੇ ਉਸਾਰੀ ਚਲ ਰਹੀ ਹੋਵੇ। ਸਵੇਰ ਦੇ ਨਿਤਨੇਮ ਉਪ੍ਰੰਤ, ਜਲ ਪ੍ਰਸ਼ਾਦ ਛਕ, ਮੰਦਰਾਂ ਦੇ ਦਰਸ਼ਨ ਕਰ, ਲੰਗਰ ਨੂੰ ਨਮਸ਼ਕਾਰ ਕਰ, ਚੁਬਾਰੇ ਸਾਹਿਬ ਨੂੰ ਮੱਥਾ ਟੇਕ, ਬਾਹਰ ਅਕਾਲ ਬੁੰਗੇ ਜਾ ਕੇ ਨਮਸ਼ਕਾਰ ਕਰ ਮਾਈਆਂ ਦੇ ਜਥੇ ਨੂੰ ਨਾਲ ਲੈ ਕਾਰੀਗਰਾਂ ਪਾਸ ਪੁਜਦੇ ਹਨ। ਮਿਸਤਰੀਆਂ ਮਜ਼ੂਰਾਂ ਤੇ ਹੋਰ ਕਾਰੀਗਰਾਂ ਦੀ ਨਿਗਰਾਨੀ ਕਰਦੇ ਹਨ। ਇਟਾਂ ਜਾਂ ਮਸਾਲਾ ਥੁੜਨ ਲਗੇ ਤਾਂ ਤੁਰੰਤ ਮੋਰਚਾ ਸੰਭਾਲ ਲੈਂਦੇ ਹਨ। ਜਦ ਦਿਹਾੜੀ ਦਾ ਟੀਚਾ ਪੂਰਾ ਹੋ ਜਾਵੇ ਤਾਂ ਪ੍ਰਸੰਨਤਾ ਨਾਲ ਸੇਵਾਦਾਰਾਂ ਨੂੰ ਪ੍ਰਸ਼ਾਦ ਵਰਤਾ ਕੇ ਪ੍ਰਸੰਨ ਹੁੰਦੇ ਹਨ। ਬੇਬੇ ਜੀ ਦੀ ਸੇਵਾ ਦਾ ਨਮੂਨਾ ਸ੍ਰੀ ਜੀਵਨ ਨਗਰ ਦੀ ਕੋਠੀ ਤੋਂ ਪਰਖਿਆ ਜਾ ਸਕਦਾ ਹੈ, ਕਿਵੇਂ ਧੁੱਪ

ਤੇ ਪਾਲਾ ਸਹਾਰਦਿਆਂ, ਪੁਰਾਣੀ ਕੋਠੀ ਦੀ ਥਾਂ ਤੇ ਨਵੀਂ ਕੋਠੀ ਲਿਆ ਖੜੀ ਕੀਤੀ ਹੈ।

ਇੱਕ ਸਮੇਂ ਬੀਬੀ, ਪੁਤਰੀ ਸ੍ਰੀ ਚੇਲਾ ਰਾਮ, ਮੋਢੀ ਕੀਰਤਨੀ ਜੱਥਾ, ਨਿੱਜ ਥਾਉਂ ਪੂਸਾ ਰੋਡ, ਨਵੀਂ ਦਿਲੀਉ, ਕਿਸੇ ਵਿਹਾਰ ਕਰਕੇ ਸਰਸੇ ਗਏ। ਉਨ੍ਹਾਂ ਆਪਣੇ ਨਿਜੀ ਪ੍ਰੋਗ੍ਰਾਮ ਤੋਂ ਸਮਾਂ ਕੱਢਕੇ, ਸ੍ਰੀ ਜੀਵਨ ਨਗਰ ਆ ਕੇ ਦਰਸ਼ਨ ਕੀਤੇ। ਇਸਦੇ ਨਾਲ ਹੀ ਉਹ ਇਹ ਜਾਣਨਾ ਚਾਹੁੰਦੀ ਸੀ ਕਿ ਇਸ ਘਰ ਦੀਆਂ ਦੂਰ ਦੂਰ ਤਕ ਖੁਸ਼ਬੋਆਂ ਫੈਲੀਆਂ ਹੋਈਆਂ ਹਨ, ਇਥੋਂ ਦੀਆਂ ਘਰ ਦੀਆਂ ਮਾਲਕਣਾਂ ਦਾ ਵੀ ਹਾਲ ਵੇਖੀਏ। ਜਦ ਬੀਬੀ ਬੇਬੇ ਦਲੀਪ ਕੌਰ ਨੂੰ ਲੱਸੀ ਮਖਣ ਨਾਲ ਘੋਲ ਕਰਦਿਆਂ ਮੁੜਕੋ ਮੁੜਕੀ ਵੇਖਿਆ ਤਾਂ ਚਕ੍ਰਿਤ ਰਹਿ ਗਈ! ਕਿਉਂਕਿ ਉਸਨੇ ਆਪਣੇ ਮਨ ਵਿੱਚ ਉਲੀਕੇ ਨਕਸ਼ਿਆਂ ਤੋਂ ਬਿਲਕੁਲ ਉਲਟ ਵੇਖਿਆ। ਉਹ ਕਿਆਸ ਕਰ ਰਹੀ ਸੀ, ਕਿ ਖਬਰੇ ਇਹ ਬੇਬੇ ਹਾਰ ਸ਼ਿੰਗਾਰ ਲਈ ਕੁਰਸੀ ਤੇ ਬੈਠੀ ਛੜੀ ਹਿਲਾ ਹਿਲਾ ਹੁਕਮ ਚਲਾ ਰਹੀ ਹੋਵੇਗੀ, ਪਰ ਜੋ ਕੁਝ ਮਨ ਵਿਚ ਉਲੀਕਿਆ ਸੀ, ਉਸਤੋਂ ਸਭ ਉਲਟ। ਬੇਬੇ ਜੀ ਕਹਿਆ, "ਆਓ ਬੀਬੀ ਜੀ! ਬੈਠੋ ਧੰਨ ਭਾਗ ਤੁਸਾਂ ਦਰਸ਼ਨ ਦਿਤੇ! ਪ੍ਰੀਤਮ ਕੋਰੇ! ਲਿਆ ਬੀਬੀ ਹੁਰਾਂ ਵਾਸਤੇ ਜਲ ਪਾਂਣੀ।" ਚਾ ਪੀਣ ਤੇ ਬਿਸਕੁਟਾਂ ਨਾਲ ਨਾਸ਼ਤਾ ਕਰਨ ਵਾਲੀ ਨੂੰ ਜਦ ਗਰਮ ਗਰਮ ਦੁਧ, ਤਾਜ਼ੇ ਗੁਰਮੁਖੀ ਪ੍ਰਸ਼ਾਦੇ, ਮਾਹ ਦਾ ਦਾਲਾ ਤੇ ਨਾਲ ਮਖਣ ਦਾ ਪੇੜਾ ਰਖਿਆ ਤੇ ਚਕ੍ਰਿਤ ਹੋ ਗਈ। ਬੀਬੀ ਜਦ ਪ੍ਰਸ਼ਾਦ ਛਕ ਸਤਿਜੁਗ ਦੇ ਦਫਤਰ ਪੁਜੀ ਤਾਂ ਮਹੰਤ ਆਤਮਾ ਸਿੰਘ ਨੂੰ ਮਨ ਦੀ ਅਵਸਥਾ ਸੁਣਾਈ।

ਓਵੇਂ ਇਕ ਵੇਰ ਢੁਢੀਆਂ ਦੇ ਠਾਕਰ ਸ੍ਰੀ ਜੀਵਨ ਨਗਰ, ਸੱਚੇ ਪਾਤਸ਼ਾਹ ਜੀ ਦੇ ਦਰਸ਼ਨਾਂ ਨੂੰ ਆਏ ਅਤੇ ਬੇਬੇ ਜੀ ਨੂੰ ਦੁਧ ਚਿਟੇ ਬਸਤਰ ਵਿੱਚ ਸਿਰ ਤੇ ਵਡਾ ਸਾਰਾ ਗੋਹੇ ਕੂੜੇ ਦਾ ਟੋਕਰਾ ਚੁਕਿਆ ਵੇਖਿਆ ਤਾਂ ਠਾਕੁਰ ਸਾਹਿਬ ਪਸੀਨੋਂ ਪਸੀਨਾਂ ਹੋ ਗਏ। ਮਨ ਵਿੱਚ ਆਪਣੇ ਘਰਾਂ ਦੀਆਂ ਠਕੁਰਾਣੀਆਂ ਤੇ ਬੇਬੇ ਜੀ ਦੇ ਕਰਤਵ ਨੂੰ ਤੋਲਿਆ ਤੇ ਪੂਰੇ ਸਤਿਕਾਰ ਨਾਲ ਸੀਸ ਨਵਾਇਆ। ਠਾਕਰ ਜੀ ਨੇ ਨੰਬਰਦਾਰ ਅਮਰ

ਸਿੰਘ ਨੂੰ ਆਪਣੇ ਮਨ ਦਾ ਉਤਰਾ-ਚੜ੍ਹਾ ਦਸਿਆ ਤੇ ਪੂਰੀ ਸ਼ਰਧਾ ਲੈਕੇ ਗਿਆ।

ਬੇਬੇ ਦਲੀਪ ਕੌਰ ਇਕ ਉਤਮ ਪ੍ਰਬੰਧਿਕ ਹਨ। ਇਡਾ ਵਡਾ ਘਰ, ਜਿੱਥੇ ਹਜ਼ਾਰਾਂ ਆਉਣ ਹਜ਼ਾਰਾਂ ਜਾਣ, ਇਕ ਘੁੜਸ਼ਾਲਾ, ਇੱਕ ਗਊ-ਸ਼ਾਲਾ, ਚਵੀ ਘੰਟੇ ਦਾ ਲੰਗਰ, ਬਾਹਰ ਖੇਤੀ ਬਾੜੀ, ਉਸਦੀ ਦੇਖਭਾਲ ਕੋਈ ਮਾਮੂਲੀ ਗਲ ਨਹੀਂ। ਬੇਬੇ ਜੀ ਸਭ ਮਹਿਕਮਿਆਂ ਨੂੰ ਨਿਗਾਹ ਹੇਠਾਂ ਰਖਦੇ ਹਨ। ਸੂਬਾ ਵਰਿਆਮ ਸਿੰਘ, ਮੁਹਿੰਦਰ ਸਿੰਘ ਬੀਂਡਾ, ਮਨੀਮ ਕਰਮ ਸਿੰਘ, ਸੰਤ ਹਾਕਮ ਸਿੰਘ, ਪ੍ਰਬੰਧਿਕ ਵਰਨੀ ਆਦਿ ਸਭ ਲੋੜੀਂਦੀ ਸਲਾਹ ਲੈਂਦੇ ਹਨ ਤੇ ਉਸਤੇ ਅਮਲ ਕਰਦੇ ਹਨ। ਖੇਤਾਂ ਵਿੱਚ ਕਪਾਹ ਚੁਣਨੀ ਹੋਵੇ, ਪਨੀਰੀ ਲਾਣੀ ਹੋਵੇ ਜਾਂ ਕਣਕ ਦੀ ਵਾਢੀ ਹੋਵੇ, ਵਰਨੀ ਵਾਸਤੇ ਸੇਵਾਦਾਰਾਂ ਦੀ ਲੋੜ ਹੋਵੇ ਸਭ ਦੀ ਪੂਰੀ ਪੂਰੀ ਨਿਗਾਹਬਾਨੀ, ਕੀ ਮਜਾਲ ਕਿਤੇ ਜ਼ਰਾ ਢਿਲ ਪੈ ਜਾਵੇ। ਕੀ ਸੇਵਾਦਾਰ, ਕੀ ਸੇਵਾਦਾਰਨੀਆਂ ਸਭ ਆਪਣੇ ਪਹਿਰੇ ਤੇ, ਜੇ ਕਿਤੇ ਢਿਲ ਨਜ਼ਰੀ ਆਵੇ ਉਸਨੂੰ ਤਾੜਨੋ ਸੰਕੋਚ ਨਹੀਂ ਕਰਦੇ, ਪਰ ਸਚੇ ਪਾਤਸ਼ਾਹ ਦੀ ਕਿਰਪਾ ਨਾਲ ਤਾੜਨ ਤਕ ਈ ਨੌਬਤ ਰਖਣੀ। ਸਭ ਮਹਿਕਮੇ ਆਟੋਮੈਟਿਕ ਘੜੀਆਂ ਦੀਆਂ ਸੂਈਆਂ ਵਾਂਗੂੰ। ਕੰਮ ਮਗਰੋਂ ਜੇ ਬਲਦ ਦੀ ਕੰਡ ਤੇ ਮਾਲਿਕ ਦਾ ਹੱਥ ਫਿਰੇ ਤਾਂ ਸਭ ਥਕੇਵੇਂ ਦੂਰ ਤੇ ਪੂਰਾ ਬਲ, ਤਾਜ਼ਾ ਬਤਾਜ਼ਾ। ਮਾਲਿਕ ਦੇ ਪਿਆਰ ਨਾਲ ਜੇ ਪੂਰਾ ਦਾਣਾ, ਪੱਠਾ ਵੀ ਮਿਲ ਜਾਵੇ ਫੇਰ ਤਾਂ ਕਹਿਣਾ ਈ ਕੀ। ਬੇਬੇ ਜੀ ਸੇਵਾਦਾਰਾਂ ਦੀ ਕੰਡ ਤੇ ਹੱਥ ਹੀ ਨਹੀਂ ਫੇਰਦੇ ਸਗੋਂ ਛਕਾਣ ਸਮੇਂ ਵੀ ਵਖੀ ਦੀਆਂ ਚਾਰੇ ਨੁਕਰਾਂ ਬਰਾਬਰ ਕਰ ਦੇਂਦੇ ਹਨ।

ਮਹਾਰਾਜ ਜੀ ੨੦੩੭ ਵਿੱਚ ਬੰਗਲੌਰ ਜਾ ਰਹੇ ਸਨ। ਰੇਲ ਹਾਦਸਾ ਹੋ ਗਿਆ। ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਜੀ ਨੇ ਹੱਥ ਦੇ ਕੇ ਰਖਿਆ। ਜਿਸ ਗੱਡੀ ਵਿਚ ਮਹਾਰਾਜ ਜੀ ਸਫਰ ਕਰ ਰਹੇ ਸਨ ਉਸ ਗਡੀ ਦੇ ਮਹਾਰਾਜ ਜੀ ਦੇ ਡਬੇ ਤੋਂ ਬਿਨਾਂ, ਪਹਿਲੇ ਤੇ ਪਿਛਲੇ ਡੱਬੇ ਪਟੜੀਉਂ ਉਤਰ ਗਏ ਮੁਸਾਫਰਾਂ ਨੂੰ ਚੋਟਾਂ ਆਈਆਂ, ਪਰ ਸੱਚੇ

ਪਾਤਸ਼ਾਹ ਦੀ ਕਿਰਪਾ ਨਾਲ ਮਹਾਰਾਜ ਜੀ ਆਪ ਵੀ ਠੀਕ ਠਾਕ ਰਹੇ ਤੇ ਉਨ੍ਹਾਂ ਦੇ ਨਾਲ ਦੇ ਹੋਰ ਯਾਤਰੀ ਵੀ ਬਚ ਗਏ। ਮਹਾਰਾਜ ਜੀ ਸੱਚੇ ਪਾਤਸ਼ਾਹ ਜੀ ਦੀ ਸੇਵਾ ਵਿੱਚ ਬੰਗਲੌਰ ਪੁੱਜ ਕੇ ਠੀਕ ਠਾਕ ਦਾ ਫ਼ੂਨ ਕਰ ਦਿਤਾ। ਪਰ ਬੇਬੇ ਜੀ ਨੇ ਜਿਨਾਂ ਚਿਰ ਆਪ ਨਹੀਂ ਸੁਣਿਆ ਮਨ ਨੂੰ ਸ਼ਾਂਤੀ ਨਹੀਂ ਆਈ।

ਇਸ ਘੋਰ ਕਲਿਜੁਗ ਵਿੱਚ ਵਡਿਆਂ ਦਾ ਆਦਰ, ਛੋਟਿਆਂ ਨਾਲ ਪਿਆਰ, ਬਚਨ ਦਾ ਪਾਲਨ ਕਰਨਾ, ਫਰਮਾਂ ਬਰਦਾਰੀ, ਇਹ ਸਭ ਏਸੇ ਘਰ ਵਿੱਚ ਹੀ ਵੇਖਿਆ ਜਾ ਸਕਦਾ ਹੈ। ਸੱਚੇ ਪਾਤਸ਼ਾਹ ਜੀ ਦੇ ਬਚਨਾਂ ਤੇ ਪੋਟਾ ਭਰ ਫਰਕ ਨਹੀਂ ਪੈਣ ਦੇਂਦੇ। ਜੇ ਟੁਰਨ ਦਾ ਹੁਕਮ ਹੈ, ਤਾਂ ਕਦਮ ਅਗ੍ਹਾ ਵਲ ਜੇ ਬੈਠਣ ਦੀ ਆਗਿਆ ਹੈ, ਤੇ ਪੈਰ ਚੁਕਣਾ ਨਹੀਂ। ਕਿਸੇ ਕਾਰਨ ਜੇ ਬ੍ਰਤ ਦਾ ਹੁਕਮ ਹੋਇਆ ਤਾਂ ਖਾਣ ਦਾ ਬ੍ਰਤ। ਸਭ ਹੁਕਮੀ ਬੰਦੇ। ਬੇਬੇ ਦਲੀਪ ਕੌਰ ਵੀ ਮਰਯਾਦਾ ਪਾਲਨ ਵਿੱਚ ਮੂਹਰੇ ਮੂਹਰੇ। ਜੇ ਕੋਈ ਨਾਮਧਾਰਨ ਮਾਈ ਜਾਂ ਬੀਬੀ ਸਲਵਾਰ ਪਾਈ ਮੱਥਾ ਟੇਕਣ ਲਗੇ ਤਾਂ ਤੁਰਤ ਰੋਕ ਦੇਂਦੇ ਹਨ। ਜਿਹੜੇ ਬੰਦੇ ਸਵੇਰ ਦੇ ਦੁਧ ਸਮੇਂ ਬਿਨਾਂ ਇਸ਼ਨਾਨ ਦੁਧ ਲੈਣ ਆ ਜਾਣ ਤਾਂ ਉਨ੍ਹਾਂ ਨੂੰ ਦੁਧ ਦੀ ਬਜਾਏ ਝਿੜਕਾਂ।

ਇਕ ਸਮੇਂ ਬੇਬੇ ਜੀ ਨੂੰ ਬੁਖਾਰ ਹੋ ਗਿਆ ਸੇਵਾਦਾਰਾਂ ਸੱਚੇ ਪਾਤਸ਼ਾਹ ਪਾਸੋਂ ਟੀਕੇ ਵਾਸਤੇ ਰਜ਼ਾਮੰਦੀ ਲੈ ਲਈ, ਪਰ ਡਾਕਟਰ ਨੂੰ ਇਹ ਕਹਿਆ ਕਿ ਟੀਕੇ ਵਿਚ ਕੋਈ ਐਸੀ ਦਵਾਈ ਨ ਹੋਵੇ, ਜਿਹੜੀ ਮਰਯਾਦਾ ਵਿਚ ਫਰਕ ਪਾਵੇ। ਡਾਕਟਰ ਟੀਕਾ ਲਾਣ ਲਗਾ ਤਾਂ ਬੇਬੇ ਜੀ ਦੇ ਸਾਮ੍ਹਣੇ ਦੋ ਹੱਥ ਆ ਗਏ। ਬੇਬੇ ਜੀ ਬਚਨ ਕੀਤਾ ਬਸ ਟੀਕਾ ਨਹੀਂ ਲਵਾਉਣਾ। ਟੀਕੇ ਵਿੱਚ ਕੋਈ ਜ਼ਰੂਰ ਐਸੀ ਦਵਾਈ ਸੀ। ਜਿਹੜੀ ਮਰਯਾਦਾ ਵਿਰੁੱਧ ਸੀ ਬੇਬੇ ਜੀ ਸਦਾ ਦੇਸੀ ਦਵਾਈ, ਜਾਂ ਕੁਦਰਤੀ ਇਲਾਜ ਨੂੰ ਪਸੰਦ ਕਰਦੇ ਹਨ, ਤੇ ਐਲੋਪੈਥੀ ਤੋਂ ਘਿਰਨਾਂ।

# ਗੁਰੂ ਘਰ ਦੀਆਂ ਟਹਿਲਣਾਂ

ਸੇਵਾ ਇਕ ਉਤਮ ਫੁਲ ਹੈ, ਜਿਸਦੀ ਖੁਸ਼ਬੋਈ ਆਲੇ ਦੁਆਲੇ ਨੂੰ ਲਿਪਟਾਂ ਵੰਡਦੀ ਹੈ, ਇਸ ਦੀਆਂ ਜੜ੍ਹਾਂ ਵਿੱਚ ਲਗਨ ਦੀ ਰੇਹੇ ਪੈਂਦੀ ਹੈ, ਤੇ ਨਿਰਸਵਾਰਥ ਦਾ ਜਲ।

ਸੇਵਕ ਤੇ ਨੌਕਰ ਵਿੱਚ ਬੜਾ ਅੰਤਰ ਹੈ। ਨੌਕਰ ਬੱਧਾ ਰੁਧਾ ਕੰਮ ਕਰਦਾ। ਮਜ਼ੂਰੀ ਦਾ ਲਾਲਚ ਹੁੰਦਾ ਹੈ। ਕਈ ਵੇਰ ਜਾਣ ਬੁਝ ਕੇ ਅਨਗਹਿਲੀ ਕਰ ਜਾਂਦਾ ਏ। ਖਾਣ ਸਮੇਂ ਮਾਲਕ ਨੂੰ ਖੁਆਣ ਤੋਂ ਪਹਿਲਾਂ ਸਵਾਦ ਚਖਦਾ ਚਖਦਾ ਭੋਜਨ ਹੜਪ ਕਰ ਜਾਂਦਾ ਏ। ਮਾਲਕ ਨਾਲ ਨਾਰਾਜ਼ ਵੀ ਹੋ ਜਾਂਦਾ ਏ, ਤੇ ਜਦ ਚਾਹੇ ਨੌਕਰੀ ਛੱਡ ਘਰ ਚਲਾ ਜਾਂਦਾ ਏ। ਇਸਦੇ ਵਿਪ੍ਰੀਤ ਸੇਵਕ ਮਾਲਿਕ ਦੀ ਖੁਸ਼ੀ ਦਾ ਚਾਹਵਾਨ ਹੁੰਦਾ ਏ, ਉਹ ਆਪਣੇ ਸੁਖ ਦੀ ਪ੍ਰਵਾਹ ਨਹੀਂ, ਉਹ ਮਾਲਕ ਦੀਆਂ ਖੁਸ਼ੀਆਂ ਦਾ ਚਾਹਵਾਨ ਹੁੰਦਾ ਏ। ਉਹਨੂੰ ਭੁਖ ਤ੍ਰੇਹ ਨਹੀਂ ਸਤਾਂਦੀ। ਪਾਲਾ ਕਕਰ, ਗਰਮੀ ਹੁਸੜ ਉਸਦੇ ਰਾਹ ਦੇ ਰੋੜੇ ਨਹੀਂ ਬਣਦੇ। ਉਹ ਦੁਖ ਵਿੱਚ ਸੁੱਖ ਤੇ ਸੁਖ ਵਿਚ ਪਰਮ ਸੁਖ ਪ੍ਰਤੀਤ ਕਰਦਾ ਏ।

ਵੈਸੇ ਤਾਂ ਗੁਰੂ ਘਰ ਦੀ ਸੇਵਾ ਹਰ ਇਸਤਰੀ ਪੁਰਸ਼ ਮਨ ਚਿੱਤ ਨਾਲ ਕਰਦਾ ਹੈ, ਪਰ ਏਥੇ ਭਾਵ ਉਨ੍ਹਾਂ ਭਾਗ ਭਰੀਆਂ ਮਾਤਾਵਾਂ ਭੈਣਾਂ ਦਾ ਹੈ, ਜਿਨ੍ਹਾਂ ਘਰ ਦਾ ਮੋਹ ਛਡ ਕੇ ਕੇਵਲ ਮਾਤਾ ਜੀ ਦੀ ਹਾਜ਼ਰੀ ਵਿਚ ਰਹਿ ਸੇਵਾ ਦਾ ਮਾਣ ਪ੍ਰਾਪਤ ਕੀਤਾ। ਉਨ੍ਹਾਂ ਵਿਚੋਂ ਹਨ, ਮਾਤਾ ਗੋਬਿੰਦਨੀ, ਪ੍ਰੀਤਮ ਕੌਰ, ਨਰਿੰਦਰ ਕੌਰ, ਗੁਰਨਾਮ ਕੌਰ, ਸਵਰਨ ਕੌਰ, ਗੁਰਮੀਤ ਕੌਰ, ਰੋਗੀ, ਬਾਵੇ, ਦਰਸ਼ਨ ਕੌਰ ਤੇ ਹਰਭਜਨ ਕੌਰ ਮੰਡੀ। ਵੈਸੇ ਜਿਸ ਪਿੰਡ ਅਲਾਕੇ ਜਾਂ ਸ਼ਹਿਰ ਵਿੱਚ ਜਾਓ ਮਾਤਾ ਜੀ ਦੀਆਂ ਚਰਨ ਸੇਵਕਾਵਾਂ ਦੀ ਕਮੀ ਨਹੀਂ, ਪਰ ਇਨ੍ਹਾਂ ਬੀਬੀਆਂ ਨੇ ਸ੍ਰੀ ਭੈਣੀ ਸਾਹਿਬ ਰਹਿੰਦਿਆਂ ਖੁਸ਼ੀਆਂ ਪ੍ਰਾਪਤ ਕੀਤੀਆਂ ਹਨ, ਅਥਵਾ ਕਰ ਰਹੀਆਂ ਹਨ।

# ਪ੍ਰੀਤਮ ਕੌਰ

ਜੇ ਤੁਹਾਨੂੰ ਅੰਮ੍ਰਿਤ ਵੇਲੇ ਜਾਗਣ ਦਾ ਸੁਭਾਗ ਪ੍ਰਾਪਤ ਹੋਇਆ ਹੋਵੇ ਤਾਂ ਤੁਸੀਂ ਇਕ ਨੱਬੇ ਸਾਲਾ ਬਿਰਧਾ, ਡੇਢ ਵਜੇ ਦੇ ਕਰੀਬ ਡਗੋਰੀ ਦਾ ਆਸਰਾ ਲੈ ਕੁਬੀ ਹੋਈ ਪ੍ਰਯੋਗ ਵਾਲੀ ਥਾਂ ਤੇ ਜਾਂਦਿਆਂ ਵੇਖੀ ਹੋਵੇਗੀ ਤੇ ਇਸੇ ਤਰ੍ਹਾਂ ਦਿਨ ਦੇ ਬਾਰਾਂ ਨਹੀਂ ਵਜਦੇ, ਜਦ ਹ਼ਰਿਮੰਦਰ ਵਲ ਸਾਧ ਸੰਗਤ ਦੇ ਦਰਸ਼ਨ, ਅੰਮ੍ਰਿਤ ਕਥਾ ਦਾ ਅਨੰਦ ਮਾਨਣ ਲਈ ਜਾਂਦੀ ਨਾ ਤੱਕੀ ਹੋਵੇਗੀ।

ਇਹ ਬੀਬੀ ਜੀ ਅਜਕਲ਼ ਮਾਤਾ ਜੀ ਦੇ ਸਟੋਰ ਦੇ ਚਾਬੀ–ਬਰਦਾਰ ਹਨ, ਤੇ ਗੁਰੂ ਕੇ ਗ੍ਰਿਹ ਦੇ ਲੰਗਰ ਦੇ ਮੁਖੀਏ। ਪਰ ਇਨ੍ਹਾਂ ਨੂੰ ਅਜੇ ਵੀ ਸਾਧ ਸੰਗਤ ਦੇ ਭਾਂਡੇ ਮਾਂਜਨ ਤੇ ਪ੍ਰਸੰਨਤਾ ਰਹਿੰਦੀ ਹੈ। ਇਹ ਵਡੀ ਸੋਧ ਦੇ ਧਾਰਨੀ ਹਨ, ਭਾਵੇਂ ਚਲਣ ਫਿਰਨ ਵਿੱਚ ਦਿਕੱਤ ਜਾਪਦੀ ਹੈ, ਪਰ ਆਪਣੇ ਬਸਤਰ ਆਪ ਧੋਂਦੇ ਹਨ। ਖੂਹ ਤੋਂ ਜਲ ਲਿਆਉਣ ਤੋਂ ਮੁਥਾਜ ਹੈ। ਬਾਕੀ ਸਭ ਛੋਟੇ ਮੋਟੇ ਕੰਮ ਆਪ ਕਰਦੇ ਹਨ।

ਬੀਬੀ ਪ੍ਰੀਤਮ ਕੌਰ ਗੁਰੂ–ਘਰ ਦੇ ਲੰਗਰ ਦੀ ਮੁਖੀਆ ਹੈ। ਬਾਕੀ ਬੀਬੀਆਂ ਇਸਦੀ ਆਗਿਆ ਵਿਚ ਰਹਿੰਦੀਆਂ ਹਨ। ਪ੍ਰਯੋਗ ਦੇ ਦਿਨਾਂ ਵਿੱਚ ਇਹ ਸਭ ਕੁਝ ਬੀਬੀਆਂ ਤੇ ਸੁਟਦੀ ਹੈ, ਤੇ ਆਪ ਕੇਵਲ ਭਜਨ ਬਾਣੀ ਵਿੱਚ ਲੀਨ ਰਹਿੰਦੀ ਹੈ।

ਪ੍ਰੀਤਮ ਕੌਰ ਦਾ ਜਨਮ ਪਿੰਡ ਵਿੱਚ ਹੋਇਆ। ਇਸਦੇ ਪਿਤਾ ਸੰਤ ਵਧਾਵਾ ਸਿੰਘ ਤੇ ਮਾਤਾ ਬਸੰਤ ਕੌਰ ਹਨ। ਇਹ ਪ੍ਰਵਾਰ ਇਸ ਨਗਰ ਵਿਚ ਨਾਮਧਾਰੀਆਂ ਦਾ ਉਘਾ ਘਰ ਸੀ। ਬਾਕੀ ਨਗਰ ਦੇ ਵਸਨੀਕ਼ ਵਧੇਰੇ ਕਰਕੇ ਖੁਲੇ ਹਨ। ਜਦ ਇਹ ੧੫ ਸਾਲ ਦੀ ਸੀ ਤਾਂ ਅਨੰਦ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ ਠਾਕੁਰ ਸਿੰਘ ਨਾਲ ਹੋਇਆ। ਠਾਕੁਰ ਸਿੰਘ ਹੁਰੀ ਚਾਰ ਭਰਾ ਸਨ। ਠਾਕੁਰ ਸਿੰਘ, ਗੁਰਦਿਤ

ਸਿੰਘ, ਗੁਰਬਚਨ ਸਿੰਘ ਤੇ ਜੀਤ ਸਿੰਘ।

੧੯੪੭ ਵਿੱਚ ਦੇਸ਼ ਦਾ ਵੰਡਾਰਾ ਹੋ ਗਿਆ। ਠਾਕੁਰ ਸਿੰਘ ਚੜ੍ਹਾਈ ਕਰ ਗਿਆ। ਸਚੇ ਪਾਤਸ਼ਾਹ ਜੀ ਹੁਕਮ ਕੀਤਾ ਕਿ ਹੁਣ ਖਿਆਲਾ ਛਡ ਕੇ ਨਕੋੜੇ ਜਿ: ਹਿਸਾਰ ਵਿਚ ਆ ਜਾਓ। ਇਹ ਸਭ ਨਕੋੜੇ ਆ ਗਏ। ਨਕੌੜਿਓ ਸ੍ਰੀ ਜੀਵਨ ਨਗਰ। ਠਾਕੁਰ ਸਿੰਘ ਜੀ ਦੀ ਚੜ੍ਹਾਈ ਉਪ੍ਰੰਤ ਪ੍ਰੀਤਮ ਕੌਰ ਬੇਬੇ ਦਲੀਪ ਕੌਰ ਦੀ ਸੇਵਾ ਵਿਚ ਆ ਗਈ। ਸੇਵਾ ਕਰਕੇ ਇਤਨੀ ਪ੍ਰਸੰਨਤਾ ਹੋਈ ਕਿ ਗੁਰੂ ਕਿਆਂ ਦੀ ਹੋ ਗਈ। ਵੰਡ ਵਿੱਚ ਜਿਹੜੀ ਜ਼ਮੀਨ ਹਿੱਸੇ ਆਈ, ਉਹ ਵੀ ਮੱਥਾ ਟੇਕ ਦਿਤੀ ਤੇ ਆਪ ਸੇਵਾ ਵਿੱਚ ਪ੍ਰਸੰਨ ਚਿਤ।

ਦੁਧ ਰਿੜਕਣਾਂ ਮਖਣ ਕਢਣਾ, ਘਿਉ ਬਨਾਣਾਂ ਤੇ ਸਾਂਭਣਾ ਮੁਖ ਸੇਵਾ ਸੀ, ਪਰ ਸਭਾਉ ਵਿਚ ਕਦਰੇ ਤੇਜ਼ੀ, ਮਗਰ ਕਿਸੇ ਦਾ ਬੁਰਾ ਨਹੀਂ ਚਿਤਵਣਾ। ਗੁਰੂ ਘਰ ਦੀ ਹਰ ਵਸਤੂ ਨੂੰ ਸੰਕੋਚ ਨਾਲ ਵਰਤਣ ਦੀ ਪ੍ਰਬਲ ਇਛਾ ਰਹੀ ਹੈ। ਇਨ੍ਹਾਂ ਨੂੰ ਇਤਨਾ ਗਿਆਨ ਨਹੀਂ ਕਿ ਗੁਰੂ ਹਰੀ ਸਿੰਘ ਆਖਿਆ ਕਰਦੇ ਸਨ। ਇਹ ਦਰਗਾਹੀ ਘਰ ਹੈ, ਇਸਨੂੰ ਵਰਤਾਈ ਜਾਓ, ਕੋਈ ਭਰਨਾਂ ਚਾਹੇ ਤਾਂ ਭਰ ਨਹੀਂ ਸਕਦਾ, ਖਾਲੀ ਕਰਨਾਂ ਚਾਹੇ ਤੇ ਖਾਲੀ ਨਹੀਂ ਕਰ ਸਕਦਾ। ਅਜਕਲ ਇਹ ਸ੍ਰੀ ਭੈਣੀ ਸਾਹਿਬ ਰਹਿੰਦੀ ਹੈ ਤੇ ਮਾਤਾ ਚੰਦ ਕੌਰ ਜੀ ਦੀਆਂ ਖੁਸ਼ੀਆਂ ਲੈਂਦੀ ਹੈ।



# ਗੁਰਨਾਮ ਕੌਰ

ਗੁਰਨਾਮ ਕੌਰ ਸੇਵਾ ਦੀ ਪੁਤਲੀ ਹੈ। ਵਿਹਲੇ ਨਹੀਂ ਬਹਿਣਾ, ਸ਼ਹਿਦ ਦੀ ਮਖੀ ਵਾਂਗੀਂ ਲਗੀ ਰਹਿਣ ਦਾ ਸੁਭਾਉ ਹੈ।

ਇਹ ਰਤੀ ਪੁਰ ਦੀ ਜਮਪਲ ਸੰਤ ਭਗਵਾਨ ਸਿੰਘ ਤੇ ਮਾਤਾ ਰਲੀ ਦੀ ਪੁਤਰੀ ਹੈ। ਗੁਰਨਾਮ ਦਾ ਅਨੰਦ ਛੋਟੀ ਉਮਰ ਵਿਚ ਹੀ ਹੋ ਗਿਆ। ਵਾਹ ਬਿਧ ਮਾਤਾ! ਵਿਚੋਲਿਆ ਬੀਬੀ ਦਾ ਅਨੰਦ ਖੁਲਿਆ ਘਰ ਕਰਵਾ ਦਿਤਾ। ਖੁਲੇ ਦਾ ਕੂਕੇ ਨਾਲ ਕੀ ਮੇਲ? ਉਹ ਖਾਣ ਪੀਣ ਇਸ ਨੂੰ ਉਨ੍ਹਾਂ ਦੇ ਘਰ ਦੀ ਸੁੱਕੀ ਰਸਦ ਵੀ ਲੈਕੇ ਖਾਣ ਦੀ ਆਗਿਆ ਨਹੀਂ। ਉਨ੍ਹਾਂ ਇਸ਼ਨਾਨ ਪਾਨ ਵੀ ਲੋਹੜੀ ਜਾਂ ਵਸਾਖੀ ਤੇ। ਇਹ ਦਿਨ ਵਿਚ ਤਿੰਨ ਚਾਰ ਵੇਰ ਇਸ਼ਨਾਨ ਕਰਨ। ਕਈ ਵੇਰ ਮਸਤਾਨਾ ਪੂਰਨ ਸਿੰਘ ਗੁਰਨਾਮ ਦੇ ਸਹੁਰੇ ਪਿੰਡ ਜਾਂਦੇ ਤਾਂ ਮਸਤੀ ਵੰਡਦੇ। ਗੁਰਨਾਮ ਦੀਆਂ ਦਰਾਣੀਆਂ, ਜੇਠਾਣੀਆਂ ਦੁਧ ਪੁਤ ਦੀ ਮੰਗ ਕਰਦੀਆਂ ਪਰ ਇਹ ਉਸ ਘਰ ਤੋਂ ਛੁਟਕਾਰੇ ਦੀ ਅਰਦਾਸ ਕਰਦੀ। ਸਤਿਗੁਰੂ ਪ੍ਰਤਾਪ ਸਿੰਘ ੧੯੫੯ ਵਿਚ ਜੋਤੀ ਜੋਤ ਸਮਾ ਗਏ, ਇਹ ਸੁਹਰਿਆਂ ਤੋਂ ਛੁੱਟੀ ਲੈ ਸ੍ਰੀ ਭੈਣੀ ਸਾਹਿਬ ਮੇਲੇ ਤੇ ਆਈ ਤੇ ਗੁਰੂ ਘਰ ਦੀ ਸੇਵਾ ਵਿਚ ਈ ਜੁਟ ਗਈ ਤੇ ਮਾਤਾ ਚੰਦ ਕੌਰ ਜੀ ਦੀ ਅਰਦਲ ਵਿਚ ਰਹਿਣ ਲਗੀ। ਜੇ ਮਾਤਾ ਜੀ ਸ੍ਰੀ ਭੈਣੀ ਸਾਹਿਬ ਤਾਂ ਗੁਰਨਾਮ ਸ੍ਰੀ ਭੈਣੀ ਸਾਹਿਬ, ਜੇ ਜੀਵਨ ਨਗਰ ਤਾਂ ਗੁਰਨਾਮ ਵੀ ਜੀਵਨ ਨਗਰ।

ਨਾਲੀ ਦੇ ਲਾਗੇ ਦੀ ਜ਼ਮੀਨ ਦਲਦਲ ਬਣੀ ਪਈ ਸੀ। ਸਤਿਗੁਰੂ ਜਗਜੀਤ ਸਿੰਘ ਜੀ ਉਸਨੂੰ ਆਬਾਦ ਕਰਨਾਂ ਚਾਹਿਆ। ਥੋੜੇ ਦਿਨਾਂ ਵਿਚ ਉਹ ਗੁਲਜ਼ਾਰ ਵਿੱਚ ਬਦਲ ਗਈ, ਜੰਗਲ ਵਿੱਚ ਮੰਗਲ ਲਗ ਗਿਆ। ਸੜਕਾਂ ਨਾਲ ਸ੍ਰੀ ਜੀਵਨ ਨਗਰ, ਸੰਤ ਨਗਰ, ਕਰੀਵਾਲ

ਤੇ ਅੰਮ੍ਰਿਤਸਰ ਆਦਿ ਜੁੜ ਗਏ। ਮੋਟਰਾਂ ਬਸਾਂ ਦੀ ਦੋੜ ਸ਼ੁਰੂ ਹੋ ਗਈ। ਹੁਣ ਏਥੇ ਉਸਾਰੀ ਸ਼ੁਰੂ ਹੋਈ। ਸਤਿਗੁਰੂ ਪ੍ਰਤਾਪ ਸਿੰਘ ਜੀ ਇਸ ਥਾਂ ਦਾ ਮਸਤਾਨਾ ਪ੍ਰਤਾਪ ਸਿੰਘ ਦੇ ਨਾਉ ਨਾਲ ਨਾਮ ਕਰਨ ਕੀਤਾ ਸੀ। ਸਤਿਗੁਰੂ ਜਗਜੀਤ ਸਿੰਘ ਜੀ ਮਸਤਾਨ ਗੜ ਦੀ ਸੰਗਿਆ ਰਖ ਦਿਤੀ।

ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਰਿਹਾਇਸ਼ ਵਾਸਤੇ ਕੋਠੀ ਦੀ ਤਜਵੀਜ਼ ਰਖੀ ਤਾਂ ਮਾਤਾ ਚੰਦ ਕੌਰ ਜੀ ਉਸਾਰੀ ਦਾ ਮੋਰਚਾ ਸੰਭਾਲ ਲਿਆ, ਮਾਤਾ ਜੀ ਲਗੇ ਧੁਪ ਤੇ ਲੂ ਝਾਗਣ। ਹੁਣ ਗੁਰਨਾਮ ਕੌਰ ਨੂੰ ਵੀ ਸਭ ਕੁਝ ਸਹਿਣਾ ਪਿਆ। ਗਰਮੀ ਤੇ ਲੂਆਂ ਵੇਖ ਗੁਰਨਾਮ ਘਬਰਾ ਗਈ ਤੇ ਮਾਤਾ ਜੀ ਨੂੰ ਅਰਜ਼ ਕੀਤੀ, ਮਾਤਾ ਜੀ ਏਥੇ ਗੁਜ਼ਾਰਾ ਕਿਵੇਂ ਹੋਵੇਗਾ, ਮਾਤਾ ਜੀ ਜਾਣੀ ਜਾਣ, ਬਚਨ ਕੀਤਾ ਗੁਰਨਾਮ ਘਬਰਾ ਨਾ, ਏਥੇ ਦੁਧ ਘਿਉ ਦੀ ਕਮੀ ਨਹੀਂ ਰਹਿਣੀ ਥੋੜ੍ਹੇ ਦਿਨਾਂ ਪਿਛੋਂ ਇਕ ਸ਼ਰਧਾਲੂ ਦੋਧਲ ਮੱਝ ਮੱਥਾ ਟੇਕ ਗਿਆ, ਅਗਲੇ ਦਿਨ ਦੋ ਗਊਆਂ ਆ ਗਈਆਂ। ਦੁਧ ਘਿਉ ਦੀਆਂ ਲਗੀਆਂ ਨਦੀਆਂ ਵਗਣ। ਰਿੜਕਣੇ ਪੈਣ, ਮਖਣ ਦੇ ਪੇੜੇ ਲਗੇ ਤਾਰੀਆਂ ਲਾਣ। ਦਿਨਾਂ ਵਿੱਚ ਦੋ ਟੀਨ ਘਿਉ ਜਮਾ ਹੋ ਗਿਆ ਮਾਤਾ ਚੰਦ ਕੌਰ ਜੀ ਦਾ ਹੁਕਮ ਸੀ ਲੰਗਰ ਨੂੰ ਢਿਲਾ ਪੈਣ ਨਹੀਂ ਦੇਣਾ। ਗੁਰਨਾਮ ਆਏ ਗਏ ਨੂੰ ਛਕਾ ਖੁਸ਼ੀਆਂ ਲਵੇ।

ਇਕ ਦਿਨ ਕਿਸੇ ਸੌੜੇ ਦਿਲ ਵਾਲੇ ਨੇ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿਚ ਅਰਜ ਕੀਤੀ, ਜੀ ਗੁਰਨਾਮ ਲੁਟਾਈ ਜਾਂਦੀ ਏ। ਤਾਂ ਸੱਚੇ ਪਾਤਸ਼ਾਹ ਜੀ ਦਾ ਉਤਰ ਜੀ, ਭਲਿਆ ਲੋਕਾ। ਇਹ ਗੁਰੂ ਰਾਮ ਸਿੰਘ ਜੀ ਦਾ ਘਰ ਹੈ, ਏਥੇ ਤੋਟ ਨਹੀਂ ਆ ਸਕਦੀ। ਗੁਰਨਾਮ ਕੌਰ ਨੂੰ ਹਲਾ ਸ਼ੇਰੀ ਮਿਲ ਗਈ ਲਗੀ ਝੋਲੀਆਂ ਭਰ ਭਰ ਵਰਤਾਣ।

ਵਡੇਰੇ ਹੋਣ ਕਾਰਨ ਮਾਤਾ ਜੀ ਵਲੋਂ ਕੰਮ ਕਾਰ ਵਜੋਂ ਛੁਟੀ ਮਿਲ ਗਈ, ਪਰ ਇਹ ਵਿਹਲੀ ਕਿਵੇਂ ਰਹੇ। ਆਸਣ, ਕੰਬਲ ਤੇ ਸ਼ਹਿਦ ਦੀ ਹੱਟੀ ਖੋਲ੍ਹ ਲਈ। ਇਹ ਕੇਵਲ ਸੇਵਾ ਕਰਦੀ ਹੈ, ਜੋ ਵਾਧਾ ਘਾਟਾ ਹੋਵੇ

ਗੁਰੂ ਘਰ ਦਾ। ਪਰ ਗੁਰੂ ਘਰ ਨੂੰ ਕਦੇ ਘਾਟਾ ਨਹੀਂ ਪੈ ਸਕਦਾ, ਬਾਬਾ ਨਾਨਕ ਤੋਲਦਾ ਤੋਲਦਾ ੧੨ ਤੇ ਅਗੇ ਨਹੀਂ ਸੀ ਵਧਦਾ ਲੈਣ ਵਾਲਾ ਥਕ ਜਾਂਦਾ ਸੀ ਦੇਣ ਵਾਲਾ ਨਹੀਂ ਸੀ ਥਕਦਾ। ਬੀਬੀ ਗੁਰਨਾਮ ਮਾਤਾ ਜੀ ਦੇ ਮਾਲ ਨੂੰ ਖੁਲੇ ਹੱਥ ਵਰਤਾਂਦੀ ਏ ਤੇ ਨਾਲ ਈ ਗਾਉਂਦੀ ਏ: ਸੇਵਾ ਕਰ ਲੈ ਤੇ ਜਨਮ ਸਵਾਰ ਲੈ, ਫੇਰ ਵੇਲਾ ਹੱਥ ਨਹੀਂ ਆਉਣਾ।



# ਦਰਸ਼ਨ ਕੌਰ

ਬੀਬੀ ਦਰਸ਼ਨ ਕੌਰ, ਪਿਤਾ ਹਵੇਲਾ ਸਿੰਘ ਮਾਤਾ ਗੰਗਾ ਦਈ ਪਤੀ ਇੰਦਰ ਸਿੰਘ, ਮੰਡੀ ਹਿਮਾਚਲ ਪ੍ਰਦੇਸ ਇਸਦਾ ਪ੍ਰਵਾਰ ਹੈ। ਬੱਚੇ ਹਨ। ਕਾਰੋਬਾਰੀ ਹਨ। ਸਰਦੇ ਪੁਜਦੇ ਹਨ। ਲਗਨ ਗੁਰ ਸੇਵਾ ਦੀ। ੧੯੯੨ ਈ. ਦੀ ਪਹਿਲੀ ਸ਼ਸ਼ਮਾਈ ਇੰਦਰ ਸਿੰਘ ਚੜ੍ਹਾਈ ਕਰ ਗਿਆ। ਭਾਣੇ ਨੂੰ ਮਿਠਾ ਕਰਕੇ ਮੰਨਿਆ। ਉਹ ਵੀ ਗੁਰ ਚਰਨਾਂ ਦੇ ਪਿਆਰੇ ਸਨ, ਉਨ੍ਹਾਂ ਕਦੇ ਨਹੀਂ ਸੀ ਸੇਵਾ ਵਲੋਂ ਰੋਕਿਆ।

ਬੀਬੀ ਮਾਤਾ ਜੀ ਦੀ ਹਾਜ਼ਰੀ ਵਿੱਚ ਰਹਿੰਦੀ ਏ। ਮਾਤਾ ਜੀ ਕਈ ਸਿਖਾਂ ਸਾਧਾਂ ਦੇ ਘਰੀਂ ਕਈ ਵਿਹਾਰਾਂ ਕਾਰਨ ਜਾਂਦੇ ਹਨ, ਤਾਂ ਦਰਸ਼ਨ ਕੌਰ ਬਰਾਬਰ ਸੇਵਾ ਵਿੱਚ। ਆਮ ਕਰਕੇ ਦਰਸ਼ਨ ਕੌਰ ਗੁਰੂ ਦੇ ਮਹਿਲਾਂ ਵਿੱਚ ਲੰਗਰ ਵਿੱਚ ਹਾਜ਼ਰ ਰਹਿੰਦੀ ਹੈ। ਮਾਤਾ ਜੀ ਦੇ ਦਰਸ਼ਨ ਅਭਿਲਾਖੀ ਆਉਂਦੇ ਹਨ, ਉਨ੍ਹਾਂ ਜਲ ਪਾਣੀ ਵੀ ਜ਼ਰੂਰ ਛਕਣਾ ਹੁੰਦਾ ਹੈ। ਬੀਬੀ ਦਰਸ਼ਨਾਂ ਤੁਰਤ ਫੁਰਤ ਲੰਗਰ ਲਿਆ ਹਾਜ਼ਰ ਕਰਦੀ ਹੈ।

ਪ੍ਰਯੋਗ ਦੇ ਦਿਨਾਂ ਵਿੱਚ ਕੋਈ ਇਕ ਵਜੇ ਦੇ ਕਰੀਬ ਉਠ, ਇਸ਼ਨਾਨ ਪਾਨ ਕਰ, ਪ੍ਰਯੋਗ ਵਿਚ ਭਾਗ ਲੈਂਦੀ ਏ, ਮੁੜ ਸ੍ਰੀ ਆਸਾ ਦੀ ਵਾਰ ਦਾ ਅਨੰਦ ਮਾਣ, ਲੰਗਰ ਵਿੱਚ ਆ ਹਾਜ਼ਰੀ ਭਰਦੀ ਏ। ਦੁੱਧ ਦਾ ਸੇਵਾਦਾਰ ਦੁੱਧ ਲੈ ਆਉਂਦਾ ਹੈ ਬੀਬੀ ਗੋਗੀ, ਜਾਂ ਬੀਬੀ ਸਵਰਨ ਕੌਰ ਜਾਂ ਹੋਰ ਬਾਹਰੋਂ ਆਈਆਂ ਭੈਣਾਂ, ਲੰਗਰੋਂ ਦਾਲਾ ਪ੍ਰਸ਼ਾਦਾ ਲੈ ਆਉਂਦੀਆਂ ਹਨ, ਬਸ ਚਲ ਸੋ ਚਲ। ਸਾਰਾ ਦਿਨ ਲੋੜਵੰਦਾਂ ਦਾ ਤਾਂਤਾ ਲਗਾ ਰਹਿੰਦਾ ਹੈ, ਜਿਥੇ ਮਾਤਾ ਹੋਵੇ, ਬਚਿਆਂ ਵੀ ਓਥੇ ਹੀ ਆਉਣਾ ਹੁੰਦਾ ਹੈ। ਕਾਕਾ ਜੈ ਸਿੰਘ ਉਨਾਂ ਦੇ ਸਹਿਪਾਠੀ, ਬੀਬੀ ਜੈ ਕੌਰ, ਇਨ੍ਹਾਂ ਦੇ ਸੇਵਾਦਾਰ ਆ ਜੁੜਦੇ ਹਨ। ਬੀਬੀ ਪ੍ਰਸ਼ਾਦਾ! ਬੀਬੀ ਦੁਧ! ਬੀਬੀ ਦਹੀਂ!

ਆਵਾਜ਼ਾਂ ਆਉਂਦੀਆਂ, ਪਰ ਕਾਹਲਿਆਂ ਨਹੀਂ ਪੈਣਾ, ਜੇ ਕੰਮ ਕਰਦਿਆਂ ਮਾਤਾ ਜੀ ਵਲੋਂ ਵਾਜ ਪੈ ਜਾਵੇ ਤਾਂ ਤੁਰਤ ਮਾਤਾ ਜੀ ਦੇ ਚਰਨਾਂ ਵਿਚ, ਮੁੜ ਓਸੇ ਗੇੜ ਵਿੱਚ। ਜੇ ਵੇਖਿਆ ਕਿ ਜਲ ਨਹੀਂ, ਤਾਂ ਗੜਵਾ ਚੁਕ ਖੂਹੀ ਵਲ, ਜੇ ਕਿਸੇ ਵੇਲੇ ਬਰਤਨ ਨਹੀਂ ਤਾਂ ਉਹ ਵੀ ਮਾਂਜਣ ਖਾਤਰ ਟੁਰ ਪੈਣਾ ਬਿਜਲੀ ਇਤਨੀ ਜਲਦੀ ਕੰਮ ਨਹੀਂ ਕਰਦੀ ਜਿਤਨੀ ਜਲਦੀ ਬੀਬੀ ਦਰਸ਼ਨਾਂ।

ਇਨ੍ਹਾਂ ਦੇ ਨਾਲ ਬੀਬੀ ਹਰਭਜਨ ਕੌਰ (੫੬) ਪਿਤਾ ਬਰਕਤ ਸਿੰਘ ਪਤੀ ਜਸਵੰਤ ਸਿੰਘ ਮੰਡੀ, ਕਈ ਕਈ ਮਹੀਨੇ ਸੇਵਾ ਕਰਦੀ ਹੈ। ਗੁਰ ਘਰ ਦੀ ਸੇਵਾ ਇਨ੍ਹਾਂ ਦਾ ਸੇਵਾ ਹੈ। ਕਈ ਵੇਰ ਦੁਪਹਿਰ ਦੇ ਇੱਕ ਵਜੇ ਤੇ ਰਾਤ ਦੇ ਦਸ ਵਜੇ ਤਕ ਕੋਈ ਨ ਕੋਈ ਆ ਜਾਂਦਾ ਹੈ। ਧੰਨ ਹਨ ਇਹ ਬੀਬੀਆਂ! ਜਿਹੜੀਆਂ ਜਿਸ ਵੇਲੇ ਵੀ ਕੋਈ ਆਵੇ ਪ੍ਰਸ਼ਾਦ ਵਲੋਂ ਉਨਾਂ ਨੂੰ ਪ੍ਰਸੰਨ ਕਰ ਤੋਰਦੀਆਂ ਹਨ। ਆਪ ਭਾਵੇਂ ਭੁਖੀਆਂ ਰਹਿ ਜਾਣ,ਪਰ ਆਏ ਨੂੰ ਖਾਲੀ ਨਹੀਂ ਜਾਣਾ। ਹਥ ਤਾਂ ਸੇਵਾ ਕਰਦੇ ਹਨ, ਰਸਨਾਂ ਸ਼ਬਦ ਪੜ੍ਹਦੀ ਏ। ਚੰਡੀ ਦੇ ਵਾਰ ਦੇ ਪਾਠ ਨੂੰ ਵੀ ਖੁੰਝਣ ਨਹੀਂ ਦੇਂਦੀਆਂ। ਜਦ ਜ਼ਰਾ ਵੇਹਲ ਮਿਲੇ ਤਾਂ ਲੰਗਰ ਵਿਚ, ਚੌਕੀ ਤੇ ਬੈਠਿਆਂ, ਗੋਡਿਆਂ ਤੇ ਹੱਥ ਰਖ ਇਹ ਪੜ੍ਹਨ ਲਗ ਪੈਂਦੀਆਂ ਹਨ:

***ਸੇਵਾ ਨੂੰ ਮੇਵਾ ਮਿਲਦਾ***
***ਕਰਕੇ ਕੋਈ ਵੇਖ ਲਏ,***
***ਸੇਵਾ ਨੂੰ ਮੇਵਾ ਮਿਲਦਾ।।***

ਬੀਬੀ ਬਾਵੇ ਇਹ ਬੀਬੀ ਵੀ ਅੰਮ੍ਰਿਤ ਵੇਲੇ ਇਸ਼ਨਾਨ ਪਾਨ ਕਰ ਸਾਰੇ ਸਿਹਨ ਵਿੱਚ ਝਾੜੂ ਦੇਵੇਗੀ। ਮੁੜ ਫਰਸ਼ ਨੂੰ ਜਲ ਨਾਲ ਸਾਫ ਕਰੇਗੀ ਤੇ ਕਪੜੇ ਨਾਲ ਪੂੰਝੇਗੀ, ਬਰਤਨ ਸਾਫ ਕਰੇਗੀ। ਬਸਤਰਾਂ ਨੂੰ ਸਾਫ ਕਰਨਾ ਅਥਵਾਂ ਪ੍ਰੈਸ ਕਰਨਾ ਇਸਦਾ ਸ਼ੁਗਲ ਹੈ। ਇਹ ਹਰ ਸਮੇਂ ਧੰਨ ਸਤਿਗੁਰੂ ਜਗਜੀਤ ਸਿੰਘ ਜੀ, ਧੰਨ ਸਤਿਗੁਰੂ ਜਗਜੀਤ ਸਿੰਘ ਜੀ ਕਹਿ ਉਤਰ ਦੇਵੇਗੀ।

# ਮਾਤਾ ਗੋਬਿੰਦਣੀ

ਮਾਤਾ ਗੋਬਿੰਦਨੀ ਨੇ ਸ੍ਰੀ ਭੈਣੀ ਸਾਹਿਬ ਵਿੱਚ ਸੇਵਾ ਕਰਦਿਆਂ ਜੀਵਨ ਦੀਆਂ ੬੦ ਬਹਾਰਾਂ ਹੰਢਾਈਆਂ ਹਨ। ਮਾਤਾ ਜੀਵਨ ਕੌਰ, ਮਾਤਾ ਫਤਹ ਕੌਰ, ਤੇ ਮਾਤਾ ਚੰਦ ਕੌਰ ਦਾ ਸਮਾਂ ਚੰਗੀ ਤਰ੍ਹਾਂ ਵੇਖਿਆ ਹੈ। ਇਸ ਮਾਤਾ ਦੀ ਯਾਦ ਸ਼ਕਤੀ ਬੜੀ ਤੇਜ਼ ਹੈ। ਕਥਾਵਾਂ ਜਾਂ ਪੁਰਾਣੇ ਵਾਕਿਆਤ ਨੂੰ ਬਿਨਾਂ ਅਟਕਿਆਂ ਸੁਣਾਂਦੀ ਜਾਵੇਗੀ। ਸ੍ਰੋਤਿਆਂ ਨੂੰ ਇਉਂ ਜਾਪਦਾ ਏ ਕਿ ਮਾਤਾ ਦੇ ਸਾਮ੍ਹਣੇ ਘਟਨਾ ਵਾਪਰ ਰਹੀ ਹੈ। ਇਨ੍ਹਾਂ ਦੇ ਕੰਨ ਨੇਤਰ ਸਭ ਠੀਕ ਕੰਮ ਕਰਦੇ ਹਨ। ਲੱਤਾਂ ਵਿਚ ਕਮਜ਼ੋਰੀ ਜਾਪਦੀ ਏ ਪਰ ਦਵਾਈ ਘੱਟ ਹੀ ਵਰਤਦੀ ਏ। ਮਾਤਾ ਬੜੇ ਮਾਣ ਨਾਲ ਤੇ ਭਰੋਸੇ ਨਾਲ ਦਸਦੀ ਹੈ, ਕਿ ਇਕ ਸਮੇਂ ਸੰਤ ਨਿਧਾਨ ਸਿੰਘ ਜੀ ਆਲਿਮ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਅਰਜ ਕੀਤੀ. ਜੀ ਮੇਰੇ ਗੋਡਿਆਂ ਵਿੱਚ ਤਕਲੀਫ ਏ ਇਹ ਠੀਕ ਤੌਰ ਤੇ ਕੰਮ ਨਹੀਂ ਕਰਦੇ, ਤਾਂ ਸੱਚੇ ਪਾਤਸ਼ਾਹ ਮਿਹਰਾਂ ਵਿਚ ਆ ਗਏ ਤੇ ਬਚਨ ਕੀਤਾ ਆਲਿਮ ਜੀ ਭਜਨ ਬਾਣੀ ਕਰਕੇ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਦੇ ਧਿਆਨ ਧਰ ਗੋਡਿਆਂ ਤੇ ਹਥ ਫੇਰ ਲਿਆ ਕਰੋ, ਸਤਿਗੁਰੂ ਮਿਹਰਾਂ ਕਰਨਗੇ।" ਤਾਂ ਮੁੜ ਮਾਤਾ ਗੋਬਿੰਦਨੀ ਨੇ ਵੀ ਅਰਜ਼ ਕਰ ਦਿਤੀ, ਜੀ ਮੈਂ ਵੀ ਇਉਂ ਕਰ ਲਿਆ ਕਰਾਂ, ਤਾਂ ਗਰੀਬ ਨਿਵਾਜ਼ ਜੀ ਮਿਹਰ ਭਰੇ ਨੇਤਰਾਂ ਨਾਲ ਕਿਹਾ, ਗੋਬਿੰਦਣੀਏ ਤੂੰ ਵੀ ਏਵੇਂ ਕਰ ਲਿਆ ਕਰ, ਬਸ ਮੈਂ ਤਾਂ ਓਸੇ ਨੁਸਖੇ ਨੂੰ ਵਰਤਦੀ ਆਂ, ਮੈਨੂੰ ਕਿਸੇ ਦਵਾਈ ਦੀ ਲੋੜ ਨਹੀਂ।

ਮਾਤਾ ਗੋਬਿੰਦਣੀ, ਮਾਤਾ ਜੀਵਨ ਕੌਰ ਦੀ ਸਖਾਵਤ, ਗੁਰੂ ਹਰੀ ਸਿੰਘ ਜੀ ਦੀਆਂ ਮਿਹਰਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਯਾਦਾਂ ਸ੍ਰੋਤਿਆਂ ਨੂੰ ਸੁਣਾਂ ਸੁਣਾਂ ਮੁਗਧ ਕਰਦੀ ਰਹਿੰਦੀ ਏ। ਸ੍ਰੋਤਾ ਗਣ ਬੁਤ

ਬਣ ਸੁਣਦੇ ਰਹਿੰਦੇ ਹਨ। ਬਖਸ਼ੀ ਹਰਦੇਵ ਸਿੰਘ ਤੇ ਮਾਤਾ ਗੋਬਿੰਦਣੀ ਨੂੰ ਇਹ ਮਾਣ ਹੈ ਕਿ ਗੁਰੂ ਘਰ ਦਾ ਇਤਿਹਾਸ ਅਜ਼ਬਰ ਹੈ। ਸੰਤ ਸੇਵਾ ਸਿੰਘ ਪਾਸੋਂ ਗੁਰੂ ਹਰੀ ਸਿੰਘ ਜੀ ਬਾਰੇ ਸੁਣੀਆਂ ਕਥਾਵਾਂ ਜਾਂ ਘਟਨਾਵਾਂ ਜਿਵੇਂ ਗੁਰੂ ਹਰੀ ਸਿੰਘ ਜੀ ਬਿਸਤਰ ਹੇਠੋਂ ਰੁਪਏ ਕੱਢ ਕੱਢ ਲੋੜ ਵੰਦਾਂ ਨੂੰ ਵਰਤਾਉਣ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅਵਤਾਰ ਸਮੇਂ ਦੇ ਨਿਹੰਗ ਸਿੰਘਾਂ, ਕਲਿਆਣ ਸਿੰਘ ਤੇ ਕਿਰਪਾਲ ਸਿੰਘ ਦੀ ਵਾਰਤਾ, ਮਾਤਾ ਜੀਵਨ ਕੌਰ ਜੀ ਦੇ ਹਥੋਂ ਵਾਰਬਟਨ ਕਪਤਾਨ ਪੁਲਿਸ ਦਾ ਸਾਧਾਂ ਦਾ ਰੂਪ ਧਾਰ ਰਸਦਾਂ ਲੈਣੀਆਂ, ਸੰਤ ਕੌਲਾ ਸਿੰਘ ਉਗ੍ਰਾਹੀਆਂ ਦੀ ਬਲਦਾਂ ਦੀ ਸਾਖੀ, ਕੋਹਾਟ ਤੋਂ ਆਏ ਦੀਵਾਨ ਚੰਦ ਦੀ ਵਾਰਤਾ ਕਿਸੇ ਰੰਗ ਵਿੱਚ ਸੁਣਾ ਰਜਦੀ ਨਹੀਂ।

ਗੋਬਿੰਦਣੀ ਦਾ ਅਸਲ ਨਾਉਂ ਹਰਨਾਮ ਕੌਰ ਏ ਤੇ ਰਿਆਸਤ ਨਾਹਨ ਦੀ ਜੰਮ-ਪਲ। ਸ੍ਰੀ ਜਵਾਲਾ ਸਿੰਘ ਤੇ ਮਾਤਾ ਪ੍ਰੇਮ ਕੌਰ ਦੀ ਲਾਡਲੀ ਧੀ। ਇਨ੍ਹਾਂ ਦੇ ਪਤੀ ਜਵਾਲਾ ਸਿੰਘ ਈ ਸਾਰੇ ਪ੍ਰਵਾਰ ਵਿੱਚੋਂ ਸਿਖ ਸਨ ਬਾਕੀ ਸਭ ਹੁਕਈ, ਹੁੱਕੇ ਦੇ ਗ਼ੁਲਾਮ।

ਹਰਨਾਮ ਕੌਰ ੧੯੨੯ ਈ ਦੇ ਹੌਲੇ ਸਮੇਂ ਸਿਆੜ ਆਈ, ਸਾਧ ਸੰਗਤ ਦੇ ਦਰਸ਼ਨਾਂ ਤੇ ਸ਼ਬਦ ਕੀਰਤਨ ਨੇ ਮੋਹ ਲਿਆ। ਢੋਲਕੀ ਛੈਣਿਆਂ ਦੀਆਂ ਗੂੰਜਾਰਾ, ਮਸਤਾਨਿਆਂ ਦੀ ਨਿਰਤਕਾਰੀ ਨੇ ਅੰਦਰੋਂ ਧੂਹ ਲਿਆ। ਬਸ ਗੁਰੂ ਘਰ ਦੀ ਹੀ ਹੋ ਗਈ।

*ਆਵਣ ਜਾਣੁ ਰਹਿਓ।*
*ਤਪਤ ਕੜਾਹਾ ਬੁਝਿ ਗਇਆ*
*ਗੁਰਿ ਸੀਤਲ ਨਾਮੁ ਦੀਓ।*

ਉਨੀਂ ਦਿਨੀਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਵਿਦਿਆਲਾ ਚਾਲੂ ਕੀਤਾ ਸੀ। ਬਚਿਆਂ ਦੀ ਰਹਿਣੀ ਬਹਿਣੀ ਤੱਕੀ; ਉਨ੍ਹਾਂ ਦੀਆਂ ਗੁਰਮੁਖੀ ਦਸਤਾਰਾਂ, ਇਸ਼ਨਾਨ ਪਾਨ ਨੂੰ ਗ਼ਹੁ ਨਾਲ ਵੇਖਿਆ ਤਾਂ ਮਨ ਵਿੱਚ ਰੀਝ ਜਾਗੀ ਕਿ ਆਪਣੇ ਪੁਤਰ ਪ੍ਰੀਤਮ ਸਿੰਘ ਨੂੰ ਵੀ ਇਸ ਰੰਗ ਵਿਚ ਵੇਖਾਂ, ਬੱਚਾ ਦਾਖਲ ਹੋ ਗਿਆ। ਮਾਈ

ਗੋਬਿੰਦਣੀ ਨੂੰ ਸੇਵਾ ਮਿਲ ਗਈ। ਸੱਚੇ ਪਾਤਸ਼ਾਹ ਜੀ ਗੋਬਿੰਦਣੀ ਨੂੰ ਬੱਚਿਆਂ ਦੀ ਸੇਵਾ ਦਾ ਹੁਕਮ ਕੀਤਾ, ਤਾਂ ਸਤਿ ਬਚਨ। ਮਾਤਾ ਨੇ ਕਪੜੇ ਧੋਣੇ, ਉਨ੍ਹਾਂ ਦਾ ਇਸ਼ਨਾਨ ਕਰਾਉਣਾ, ਕੇਸਾਂ ਨੂੰ ਸਾਫ ਕਰਨਾ ਮੁਖ ਕੰਮ ਸਨ। ਮਾਤਾ ਨੇ ਇਹ ਸੇਵਾ ਖਿੜੇ ਮੱਥੇ ਪ੍ਰਵਾਨ ਕਰ ਲਈ। ਬੱਚੇ ਵੀ ਮਾਤਾ ਨੂੰ ਮਾਤਾ ਵਰਗਾ ਪਿਆਰ ਕਰਦੇ ਤੇ ਲੱਤਾਂ ਨਾਲ ਲਿਪਟ–ਲਿਪਟ ਜਾਂਦੇ।

ਕੁਝ ਸਮੇਂ ਉਪ੍ਰੰਤ ਗੋਬਿੰਦਣੀ ਨੂੰ ਮਾਤਾ ਜੀਵਨ ਕੌਰ ਤੇ ਫਤਹ ਕੌਰ ਜੀ ਦੀ ਸੇਵਾ ਦਾ ਹੁਕਮ ਹੋਇਆ ਤਾਂ ਧੰਨ ਭਾਗ ਜਾਣੇ। ਮਾਤਾ ਗੋਬਿੰਦਣੀ ਨੇ ੧੫ ਸਾਲ ਇਹ ਸੇਵਾ ਨਿਭਾਈ। ਮਾਤਾ ਗੋਬਿੰਦਣੀ ਬੜੀ ਸ਼ਰਧਾ ਭਾਵਨਾਂ ਨਾਲ ਵਰਨਨ ਕਰਦੀ ਹੈ ਕਿ ਮਾਤਾ ਜੀਵਨ ਕੌਰ ਜੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਗੋਬਿੰਦ ਰੂਪ ਜਾਣਦੇ ਸਨ। ਗੋਬਿੰਦਣੀ ਮਾਤਾ ਜੀਵਨ ਕੌਰ ਜੀ ਦੇ ਇਹ ਸ਼ਬਦ ਬੜੇ ਹੁਲਾਸ ਨਾਲ ਵਰਨਨ ਕਰਦੀ ਕਿ ਮਾਤਾ ਜੀ ਆਖਦੇ, "ਕਿਸੇ ਨੂੰ ਨ ਨਿੰਦੋ, ਨ ਮਨ ਵਿੱਚ ਗਲਾਨਤਾ ਲਿਆਓ, ਸਿਖ ਆਪੇ ਆਉਣ ਆਪੇ ਖਾਣ, ਕੋਈ ਮਨ ਮੈਲਾ ਕਿਉਂ ਕਰੇ। ਇਹ ਅਕਾਲ ਪੁਰਖ ਦਾ ਘਰ ਏ, ਭਰਿਆ ਇਹ ਭਰਦਾ ਨਹੀਂ, ਮੁਕਾਇਆਂ ਇਹ ਮੁਕਦਾ ਨਹੀਂ, ਇਹਨੂੰ ਖੂਹ ਦੇ ਪਾਣੀਂ ਵਾਂਗ ਵਰਤੋਂ ਤਾਂ ਫਿਰ ਭਰ ਜਾਂਦਾ ਏ, ਪਰ ਕਦੇ ਉਛਲਦਾ ਨਹੀਂ।"

ਇਸ ਮਾਤਾ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਬਾਲ ਕਾਲ ਤੋਂ ਰਜਵੇਂ ਦਰਸ਼ਨ ਕੀਤੇ ਹਨ ਤੇ ਸਿਰ ਚੁਕ ਕੇ ਆਖਦੀ ਹੈ "ਕਿ ਇਨ੍ਹਾਂ ਤਾਂ ਰੰਗ ਈ ਬੰਨ੍ਹ ਦਿਤਾ ਏ। ਕੱਚੇ ਕੋਠੇ, ਛਪਰਾਂ ਦੀ ਥਾਂ ਪੱਕੇ, ਵਿੱਚ ਪੱਖੇ। ਹੁਣ ਤਾਂ ਭੈਣੀ ਸਾਹਿਬ ਦਾ ਹੁਲੀਆ ਈ ਬਦਲ ਗਿਆ ਏ, ਪਤਾ ਨਹੀਂ ਇਨ੍ਹਾਂ ਸੰਗਤਾਂ ਨੂੰ ਕਿੰਨੇ ਕੁ ਸੁਖ ਦੇਣੇ ਹਨ।"

# ਨਰਿੰਦਰ ਕੌਰ

ਕੀ ਇਹ ਮੁਅਜਜ਼ਾ ਨਹੀਂ? ਇਸਨੂੰ ਕਰਾਮਾਤ ਨ ਕਹਾਂ? ਜਦ ਕਲਿਜੁਗੀ ਸੈਨਾਵਾਂ ਹਰਲ ਹਰਲ ਕਰਦੀਆਂ ਫਿਰਦੀਆਂ ਹਨ; ਕ਼ਾਮਦੇਵ ਦੀ ਸੈਨਾਂ ਨੇ ਵਡੇ ਵਡੇ ਮੁਨਾਰਿਆਂ ਨੂੰ ਢਹਿ ਢੇਰੀ ਕਰ ਦਿਤਾ ਹੋਵੇ, ਕ੍ਰੋਧ ਦੇ ਅੰਗਿਆਰਾਂ ਦੀ ਵਰਸ਼ਾ ਹੋ ਰਹੀ ਹੋਵੇ; ਲੋਭ ਲਹਿਰਾਂ ਉਛਾਲੇ ਮਾਰ ਰਹੀਆਂ ਹੋਣ, ਮੋਹ ਦੀ ਮੁਹਿੰਮ ਕਿਲ ਕਾਂਟਿਆਂ ਨਾਲ ਲੈਸ ਖੜੀ ਹੋਵੇ, ਅਹੰਕਾਰ ਦਾ ਅਜਦਹਾ ਫੂੰਕਾਰੇ ਮਾਰ ਰਿਹਾ ਹੋਵੇ, ਭੋਗ ਬਲਾਸ ਦੇ ਘੁਪ ਹਨੇਰੇ ਵਿੱਚ ਚਾਨਣ ਦੀਆਂ ਕਿਰਨਾਂ ਅਜੂਬਾ ਨ ਦਿਸਣ ਤਾਂ ਕੀ ਆਖਾਂ।

ਪਤੀ ਨੈਰੋਬੀ, ਪਤਨੀ ਸ੍ਰੀ ਭੈਣੀ ਸਾਹਿਬ। ਹਜ਼ਾਰਾਂ ਕੋਹਾਂ ਦੀਆਂ ਵਿਥਾਂ, ਰੁੱਸ ਕੇ ਨਹੀਂ ਲੜ ਕੇ ਵੀ ਨਹੀਂ, ਨ ਹੀ ਪਾਰਖਤੀ! ਕੇਵਲ ਸਤਿਗੁਰ ਦੇ ਬਚਨਾਂ ਤੇ ਫੁਲ ਚਾੜ੍ਹਨ ਖ਼ਾਤਰ, ਗੁਲਾਬ ਦੇ ਫੁਲਾਂ ਨਿਆਈਂ। ਇਕ ਦਿਨ ਦੀ ਗਲ ਨਹੀਂ ਪੂਰੇ ੧੫ ਸਾਲ।

ਦੁਨੀਆਂ ਵਿਛੋੜੇ ਦੀਆਂ ਘੜੀਆਂ ਸਮੇਂ ਗਿਣ ਗਿਣ ਰਾਤਾਂ ਬਤੀਤ ਕਰਦੇ ਹਨ। ਵਿਜੋਗਣਾਂ ਫੁਲਾਂ ਦੀਆਂ ਸੇਜਾ ਨੂੰ ਹਉਕੇ ਤੇ ਸਿਸਕੀਆਂ ਨਾਲ ਮਰੂਸਥਲ ਵਿਚ ਬਦਲ ਦੇਂਦੀਆਂ ਹਨ। ਪ੍ਰੇਮ ਕੁਠੀਆਂ ਨੈਣਾਂ ਵਿੱਚੋਂ ਨੀਰ ਵਹਾ ਵਹਾ ਬਿਨ ਹੜ੍ਹ ਆਈਆਂ ਨਦੀਆਂ ਵਿੱਚ ਗੋਤੇ ਖਾਂਦੀਆਂ ਹਨ। ਇਹ ਤਾਂ ਭਲਾ ਮਾਣਸ ਮੂਰਤਾਂ ਦੀ ਗੱਲ ਏ। ਚਕਵੀ ਜਦ ਦਿਨ ਦਾ ਰਾਜਾ ਆਬਨੂਸ ਦੇ ਮਹਿਲ ਰਾਤ ਦੇ ਆਰਾਮ ਲਈ ਜਾਂਦਾ ਹੈ, ਤਾਂ ਇਹ ਬਿਰਹਣਾਂ ਚੰਦ ਜੀ ਠੰਢੀ ਚਾਨਣੀ ਰਾਤ ਵਿੱਚ ਜੇਠ ਹਾੜ੍ਹ ਦੇ ਤਪੇ ਭੱਠੇ ਨਾਲੋਂ ਵਧ ਭੁਜਦੀਆਂ ਹਨ, ਪਰ ਇਹ ਸੁਘੜਤਾ ਦੀ ਦੇਵੀ ਸੁਰਜਤਾ ਦੀ ਮੂਰਤੀ ਸੇਵਾ ਵਿੱਚ ਮਸਤ। ਦਿਨੇ ਹੋਵੇ, ਰਾਤ

ਹੋਵੇ, ਸਰਦੀ ਹੋਵੇ, ਗਰਮੀ ਹੋਵੇ, ਬਸੰਤ ਹੋਵੇ, ਪਤਝੜ ਹੋਵੇ, ਇਸਦੇ ਵਾਸਤੇ ਸਦਾ ਬਹਾਰ। ਦਾਇਮੀ ਖੇੜਾ, ਨ ਭੁਖ, ਨ ਨੀਂਦ, ਤਾਪ ਨ ਖੰਘ, ਇਹ ਮਗਨ। ਬੀਬਾ ਜੀ ਸਪੁਤਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੇਵਾ ਵਿਚ ਉਸਦੇ ਦਿਲ ਬਹਿਲਾਣ ਤੇ ਕੁਤ ਕਤਾਰੀਆਂ ਕੱਢ ਮਨ ਪ੍ਰਚਾਵੇ ਕਰੇ। ਦੂਜੇ ਬੰਨੇ ਇਸਦਾ ਸਵਾਮੀ ਜਸਵੰਤ ਸਿੰਘ ਅੰਮ੍ਰਿਤ ਵੇਲੇ ਜਾਗ, ਇਸ਼ਨਾਨ ਪਾਨ ਕਰ, ਚੌਕੜਾ ਮਾਰ, ਅਠੋਤਰੀ ਫੜ, ਅਰਸ਼ ਕੁਰਸ਼ ਦੇ ਮਾਲਿਕ ਨਾਲ ਪੀਘਾਂ ਝੂਟਦਾ ਤੇ ਅੰਮ੍ਰਿਤ ਰਸ ਪੀਂਦਾ। ਪੂਰਨ ਤਪੱਸਵੀ, ਰਾਜ–ਰਿਸ਼ੀ। ਇਸਦੇ ਸਾਮ੍ਹਣੇ ਕਾਮ ਕੁਸਕ ਨਹੀਂ ਸਕਦਾ ਲੋਭ ਨਿਸਲ ਹੋਇਆ ਫਿਰਦਾ, ਮੋਹ ਕੀਲਿਆ ਪਿੰਜਰੇ ਵਿੱਚ ਨਕ ਨਾਲ ਲੀਕਾਂ ਕਢੇ। ਕ੍ਰੋਧ ਦੱਬਿਆ ਪਿਆ ਹੈ, ਪਰ ਉਹ ਕਿਸੇ ਕਿਸੇ ਵੇਲੇ ਡੰਗ ਮਾਰਦਾ ਹੈ, ਪੂਰਨ ਬ੍ਰਹਮਚਾਰੀ; ਦਿਲ ਦੀ ਦੌਲਤ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਤੋਂ ਲੁਟਾ ਕੇ ਪ੍ਰਸੰਨ!

ਬੀਬੀ ਨਰਿੰਦਰ ਦਾ ਜਨਮ ਸ੍ਰ: ਸੂਰਤ ਸਿੰਘ ਤੇ ਮਾਤਾ ਮੁਹਿੰਦਰ ਕੌਰ ਦੇ ਘਰ, ਇਸ ਸਦੀ ਦੇ ਤੀਸਰੇ ਦਹਾਕੜੇ ਦੇ ਮਧ ਵਿੱਚ ਹੋਇਆ। ਮੋਟੇ ਨੇਤਰ, ਤਿੱਖਾ ਨੱਕ, ਹਸ ਮੁਖ ਚਿਹਰਾ, ਕਦੇ ਉਦਾਸੀ ਦੇ ਚਿੰਨ ਦਿਖਾਈ ਨਹੀਂ ਦਿਤੇ। ਤੇਲੀਆ ਬੁਧ। ਹਰ ਗਲ ਨੂੰ ਫੌਰਨ ਪਕੜਨ ਵਾਲੀ।

ਨਰੋਬੀ ਦੇ ਕਾਨਵੈਂਟ ਸਕੂਲ ਵਿੱਚ ਪੜ੍ਹਨੇ ਬਿਠਾਇਆ। ਦਿਨਾਂ ਵਿਚ ਸਹਿਪਾਠੀਆਂ ਨਾਲੋਂ ਅੱਗੇ ਨਿਕਲ ਗਈ। ਮਿਲਨ ਸਾਰ, ਕਿਸੇ ਨਾਲ ਲੜਨਾਂ ਨਹੀਂ ਝਗੜਨਾ ਨਹੀਂ। ਪਿਆਰੀਆਂ ਪਿਆਰੀਆਂ ਤੋਤਲੀਆਂ ਗੱਲਾਂ ਨਾਲ ਸਭ ਨੂੰ ਵਸ ਕਰ ਲਿਆ। ਸਕੂਲ ਵਿੱਚ ਮੀਟਿੰਗਾਂ ਹੁੰਦੀਆਂ ਤਾਂ ਉਨਾਂ ਵਿੱਚ ਭਾਗ ਲੈਂਦੀ, ਕਵਿਤਾਵਾਂ ਬੋਲਦੀ, ਗੀਤ ਸੁਣਾਂਦੀ ਤੇ ਸ੍ਰੋਤਿਆਂ ਨੂੰ ਚਕ੍ਰਿਤ ਕਰਦੀ। ਇਸ ਨੇ ਪੰਦਰਾਂ ਸਾਲਾਂ ਵਿੱਚ ਦਸ ਜਮਾਤਾਂ ਪਾਸ ਕਰ ਲਈਆਂ। ਮਾਪਿਆਂ ਤੇ ਅਧਿਆਪਕਾਂ ਦੀਆਂ ਵਧਾਈਆਂ ਮਿਲੀਆਂ। ਇਸ ਨੇ ਸੰਗੀਤ ਵਿੱਚ ਵੀ ਚੰਗੀ ਮੁਹਾਰਤ ਪ੍ਰਾਪਤ ਕਰ ਲਈ।

ਜਦ ਇਹ ੧੫ ਸਾਲ ਦੀ ਹੋਈ ਤਾਂ ਅਨੰਦ ਹੋਣਹਾਰ ਜਸਵੰਤ ਸਿੰਘ ਇੰਜੀਨੀਅਰ ਨਾਲ ਹੋ ਗਿਆ। ਕੁਦਰਤ ਦਾ ਅਨੋਖਾਂ ਖੇਲ, ਲੜਕੀ ਸਾਂਤ ਸੁਭਾਉ ਜਸਵੰਤ ਸਿੰਘ ਅੱਖੜ ਤੇ ਖਾੜਕੂ, ਮਾਸ ਸ਼ਰਾਬ ਦਾ ਆਦੀ। ਪਰ ਪ੍ਰਵਾਰ ਵਿਚ ਇਕ ਵਾਧਾ! ਆਪ ਭਾਵੇਂ ਸਾਰਾ ਟਬਰ ਕਬਾਬ ਭੁੰਨੇ ਪਰ ਨਰਿੰਦਰ ਨੂੰ ਕਦੇ ਮਜਬੂਰ ਨਹੀਂ ਕਰਨਾਂ। ਇੱਕ ਦਿਨ ਪ੍ਰਵਾਰ ਦੇ ਕੁਝ ਮੈਂਬਰਾਂ ਜ਼ਬਰਦਸਤੀ ਮੂੰਹ ਲਵਾਣ ਦੀ ਕੋਝੀ ਕੋਸ਼ਿਸ਼ ਕੀਤੀ, ਪਰ ਜਸਵੰਤ ਸਿੰਘ ਰੋਕ ਦਿੱਤਾ।

ਵਾਦੜੀਆਂ ਸਜਾਂਦੜੀਆਂ ਨਿਭਣ ਸਿਰਾਂ ਦੇ ਨਾਲ। ਨਰੋਬੀ ਭਾਰਤੋਂ ਕੋਈ ਸਾਧੂ, ਮਹਾਤਮਾ ਕੀਰਤਨੀਏ ਜਾਂਦੇ ਤਾਂ ਨਰਿੰਦਰ ਸੌ ਕੰਮ ਛਡ ਦੀਵਾਨਾਂ ਵਿੱਚ, ਗੁਰਪੁਰਬਾਂ ਸਮੇਂ ਕਵਿਤਾਵਾਂ ਪੜ੍ਹਦੀ ਤੇ ਗੁਰੂ ਸਾਹਿਬਾਨ ਦੇ ਜੀਵਨ ਬਾਰੇ ਲੈਕਚਰ ਵੀ ਦੇਂਦੀ। ਸਤਿਗੁਰੂ ਪ੍ਰਤਾਪ ਸਿੰਘ ਜੀ ਜਦ ਨਰੋਬੀ ਨੂੰ ਭਾਗ ਲਾਏ ਤਾਂ ਨਰਿੰਦਰ ਨੂੰ ਇਸਤਰੀ ਜੱਥੇ ਦਾ ਸਕੱਤਰ ਬਣਾ ਦਿੱਤਾ। ਇਹ ਸਭ ਧਾਰਮਿਕ ਤੇ ਸਮਾਜਕ ਕੰਮਾਂ ਵਿੱਚ ਹਿੱਸਾ ਲੈਂਦੀ ਪਰ ਯਾਰ ਜਸਵੰਤ ਸਿੰਘ ਆਪਣੇ ਥਾਂ ਮਸਤ। ਖਾਣਾਂ, ਪੀਣਾਂ ਤੇ ਮਨ ਪ੍ਰਚਾਵਾ।

ਸਿਆਣਪ ਖਰੀਦਿਆਂ ਕਿਤੋ ਬਾਜਾਰੋਂ ਨਹੀਂ ਮਿਲਦੀ। ਇਹ ਕੁਦਰਤ ਦੀ ਦੇਣ ਏ, ਬੀਬੀ ਨਰਿੰਦਰ ਨੇ ਨਿਮਰਤਾ ਤੇ ਸਿਆਣਪ ਨਾਲ ਆਪਣੇ ਸੁਆਮੀ ਨੂੰ ਵਸ ਕਰ ਲਿਆ ਤੇ ਉਹ ਇਸਦੀ ਗਲ ਨੂੰ ਗਹੁ ਨਾਲ ਸੁਣਦਾ। ਸੰਮਤ ੨੦੧੦ ਭਾਵ ੧੯੫੩ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਨਰੋਬੀ ਨੂੰ ਭਾਗ ਲਾਏ। ਸੈਂਕੜੇ ਨਰ-ਨਾਰੀਆਂ ਨੂੰ ਭਜਨ ਦਸ, ਮਾਸ ਸ਼ਰਾਬ ਛੁਡਾ ਦੇਵਤਾ ਬਣਾਇਆ। ਇੱਕ ਦਿਨ ਬੀਬੀ ਨਰਿੰਦਰ ਨੇ ਬੜੀ ਨਿਮਰਤਾ ਨਾਲ ਪਤੀ ਨੂੰ ਕਿਹਾ, ਕਿ ਅਸੀਂ ਵੀ ਸਤਿਗੁਰਾਂ ਦੇ ਘਰ ਚਰਨ ਪਵਾਈਏ। ਉਨ੍ਹੀਂ ਦਿਨੀ ਜਸਵੰਤ ਸਿੰਘ ਬੜਾ ਕੌੜਾ ਸੀ ਖਾਲਸ਼ਾ ਕਾਲਿਜ਼ ਦਾ ਪੜ੍ਹਿਆ 'ਆਗਿਆ ਭਈ ਅਕਾਲ ਕੀ' ਸੁਣ ਸੁਣ ਦੇਹਧਾਰੀ ਗੁਰੂਆਂ ਦਾ ਕਟੜਵਿਰੋਧੀ, ਪਰ ਨਰਿੰਦਰ ਦੀ ਨਿਮ੍ਰਤਾ ਨੇ ਉਸਤੇ ਜਾਦੂ ਕਰ ਰਖਿਆ ਸੀ, ਉਹ ਇਸ ਗਲ ਤੇ

ਸਹਿਮਤ ਹੋ ਗਿਆ ਕਿ ਮੈਂ ਕੋਈ ਮੱਥਾ ਮੁੱਥਾ ਨਹੀਂ ਟੇਕਣਾ ਤੂੰ ਜਾਣ ਤੇ ਤੇਰਾ ਕੰਮ। ਨਰਿੰਦਰ ਫਿਰ ਵੀ ਰਾਜ਼ੀ ਹੋ ਗਈ ਕਿ ਚਲੋ ਸਤਿਗੁਰਾਂ ਦੇ ਚਰਨ ਤਾਂ ਪੈਣ।

ਬੀਬੀ ਲਗ ਪਈ ਸਫਾਈਆ ਤੇ ਫਰਸ਼ ਸਾਫ ਕਰਨ। ਪਲੰਗ ਡਾਹ ਉਪਰ ਸੁੱਚੀ ਚਿੱਟੀ ਚਾਦਰ ਵਿਛਾ ਦਿਤੀ ਪ੍ਰਸ਼ਾਦ ਵੀ ਮੰਗਵਾ ਲਿਆ। ਸੱਚੇ ਪਾਤਸ਼ਾਹ ਜੀ ਪ੍ਰੋਗਰਾਮ ਅਨੁਸਾਰ ਸਾਧ-ਸੰਗਤ ਵਿੱਚ ਘਿਰੇ ਆ ਦਰਸ਼ਨ ਦਿਤੇ। ਸੂਰਤ ਸਿੰਘ ਵੀ ਨਾਲ ਈ ਸੀ। ਸੱਚੇ ਪਾਤਸ਼ਾਹ ਜੀ ਮੰਜੇ ਤੇ ਬੈਠ ਗਏ। ਬੀਬੀ ਪ੍ਰਸ਼ਾਦ ਲਿਆ ਮੱਥਾ ਟੇਕਿਆ। ਗਰੀਬ ਨਿਵਾਜ਼ ਜੀ ਕਾਫੀ ਸਮਾਂ ਬੈਠੇ ਬਚਨ ਬਿਲਾਸ ਕਰਦੇ ਰਹੇ। ਪੁਰਾਣੇਂ ਨਾਮਧਾਰੀਆਂ ਦੀਆਂ ਜੀਵਨ ਝਾਕੀਆਂ, ਸਿੰਘਾਂ ਦਾ ਤੋਪਾਂ ਨਾਲ ਉਡਣਾ, ਸਾਰਾ ਵਾਯੂ ਮੰਡਲ ਅੰਮ੍ਰਿਤ ਰਸ ਨਾਲ ਭਰ ਗਿਆ। ਜਸਵੰਤ ਸਿੰਘ ਗੁਠੇ ਲਗਾ ਸਭ ਕੁਝ ਸੁਣਦਾ ਰਿਹਾ। ਨ ਅਗਾਂਹ ਆਇਆ, ਨ ਮੱਥਾ ਟੇਕਿਆ।

ਸੱਚੇ ਪਾਤਸ਼ਾਹ ਜੀ ਮਿਹਰਾਂ ਦੇ ਘਰ ਆ ਗਏ ਤੇ ਜਸਵੰਤ ਸਿੰਘ ਨੂੰ ਵਾਜ਼ ਮਾਰੀ। ਜਸਵੰਤ ਸਿੰਘ ਉਠਿਆ ਤੇ ਸਾਮ੍ਹਣੇ ਆ ਖਲੋਤਾ, ਸਿਰ ਵੀ ਨ ਨਿਵਾਇਆ। ਪਰ ਇਕ ਖਿਆਲ ਦਿਮਾਗ ਵਿਚ ਆਇਆ ਜੇ ਮੈਨੂੰ ਕੰਨੋਂ ਫੜ ਭਜਨ ਦੇਣ ਤਾਂ ਮੈਂ ਜਾਣਾਂਗਾ, ਗੁਰੂ ਨਾਨਕ ਦੀ ਗੱਦੀ ਦੇ ਮਾਲਿਕ ਹਨ। ਖ਼ੈਰ, ਜਸਵੰਤ ਸਿੰਘ ਖੜਾ ਰਿਹਾ ਸਤਿਗੁਰ ਘਟਿ ਘਟਿ ਦੀ ਜਾਣਦਾ ਹੈ। ਸੱਚੇ ਪਾਤਸ਼ਾਹ ਮਿਹਰ ਭਰੇ ਨੇਤਰ ਉਤਾਂਹ ਕੀਤੇ ਤੇ ਪੁਛਿਆ :

"ਗੁਰੂ ਕੇ ਸਿਖਾ ਕੁਝ ਮੰਦਾ ਚੰਗਾ ਖਾਂਦਾ ਹੁੰਦਾ ਏ?"

"ਜੀ ਇਕ ਮੁਰਗਾ ਨੇਮ ਨਾਲ"

"ਪੀਂਦਾ ਵੀ ਏ?"

"ਇੱਕ ਬੋਤਲ"

"ਸਵਾਦ ਲਗਦਾ ਈ?"

"ਜੀ ਸਵਾਦ ਲਗਦਾ ਏ, ਇਸੇ ਲਈ ਖਾਂਦਾ ਪੀਂਦਾ ਹਾਂ"

"ਲੈ ਭਾਈ ਗੁਰਮੁਖਾ! ਅਗੋਂ ਸਮਝ ਚਲੋ ਨੰਦਲਾਲ ਪਾਛੇ ਜੋ ਬੀਤੀ। ਸੋ ਬੀਤੀ। ਸੰਤ ਗਿਆਨਾਂ ਸਿੰਘ ਜੀ! ਇਸਨੂੰ ਕੰਨੋਂ ਫੜਕੇ ਭਜਨ ਦਸ ਦਿਓ। ਬਸ ਕੰਨੋਂ ਫੜਨ ਦੇ ਸ਼ਬਦ ਜਸਵੰਤ ਸਿੰਘ ਦੇ ਕੰਨੀ ਪੈਣੇ ਸਨ, ਸਰੀਰ ਵਿਚ ਪੁਲਕਾਵਲੀ ਆ ਗਈ। ਰੋਮ ਰੋਮ ਵਿਚ ਹੁਲਾਸ ਛਾ ਗਿਆ। ਨੇਤਰ ਸਜਲ ਹੋ ਗਏ। ਸਿਰ ਸਹਿਜੇ ਈ ਚਰਨਾਂ ਤੇ ਜਾ ਡਿੱਗਾ। ਨਰਿੰਦਰ ਦਾ ਮਨ ਬਾਗ਼ੋ ਬਾਗ। ਸੰਗਤ ਹੈਰਾਨ ਸੰਤ ਗਿਆਨਾ ਸਿੰਘ ਕੰਨ ਵਿਚ ਭਜਨ ਦਸ ਦਿਤਾ ਤੇ ਸੱਚੇ ਪਾਤਸ਼ਾਹ ਅਗੇ ਨੂੰ ਚਲੇ ਗਏ। ਦੋਵੇਂ ਗੁਰਚਰਨਾਂ ਨਾਲ ਜੁੜ ਸਤਿਜੁਗੀ ਜੀਵਨ ਬਤੀਤ ਕਰਨ ਲਗੇ।

ਬੀਬਾ ਜੀ ਦਾ ਜਨਮ ਹੋਇਆ। ਸੱਚੇ ਪਾਤਸ਼ਾਹ ਜੀ ਬੀਬੀ ਜੀ ਨੂੰ ਬੀਬਾ ਜੀ ਦੀ ਸੇਵਾ ਸੌਂਪ ਦਿਤੀ। ਜਸਵੰਤ ਸਿੰਘ ਨੈਰੋਬੀ ਬੀਬੀ ਸ੍ਰੀ ਭੈਣੀ ਸਾਹਿਬ। ਬੀਬਾ ਜੀ ਪੜ੍ਹਾਈ ਆਰੰਭੀ। ਗਣਿਤ ਸੰਗੀਤ ਆਦਿ ਦੀ ਸ਼ਿਖਸ਼ਾ ਪ੍ਰਾਪਤ ਕੀਤੀ। ਬੀਬੀ ਨਰਿੰਦਰ ੨੪ ਘੰਟੇ ਨਾਲ, ਸੇਵਾ ਵਿੱਚ ਹਾਜ਼ਰ, ਆਪਣੇ ਬੱਚੇ ਤਾਂ ਹੋਸਟਲ ਵਿੱਚ ਰਹਿ ਪੜ੍ਹਾਈ ਕਰਨ ਪਰ ਨਰਿੰਦਰ ਬੀਬਾ ਜੀ ਹਾਜਰੀ ਭਰਦੀ। ਬੀਬਾ ਜੀ ਦਾ ਅਨੰਦ ਸੰਮਤ ੨੦੩੬ ਈ. ੧੭੭੯ ਸੰਤ ਜਗਤਾਰ ਸਿੰਘ ਨਾਲ ਹੋਇਆ। ਬੀਬੀ ਨਰਿੰਦਰ ਵੇਹਲੀ ਹੋ ਗਈ।

ਮੁੜ ਸਤਿਗੁਰੂ ਪ੍ਰਤਾਪ ਸਿੰਘ ਅਕਾਡਮੀ ਆਰੰਭ ਹੋਈ ਬੀਬੀ ਨਰਿੰਦਰ ਨੂੰ ਨਵਾਂ ਸ਼ੁਗਲ ਮਿਲ ਗਿਆ। ਅਕਾਡਮੀ ਦੇ ਬੱਚਿਆਂ ਨੂੰ ਸੰਗੀਤ ਸਿਖਾਂਦੀ ਏ, ਬੱਚੇ ਵਡੀਆਂ ਸਭਾਵਾਂ ਵਿਚ ਹੋਲਿਆਂ ਮੁਹਲਿਆਂ ਤੇ ਤੋਤਲੀ ਆਵਾਜ਼ਾਂ ਵਿਚ ਸ਼ਬਦ ਗਾਇਨ ਕਰਦੇ ਹਨ, ਤਾਂ ਸੰਗਤਾਂ ਅਸ਼ ਅਸ਼ ਕਰ ਉਠਦੀਆਂ। ਬੀਬੀ ਨਰਿੰਦਰ ਦਾ ਮਨ ਟਹਿਕ ਉਠਦਾ ਹੈ।

ਓਧਰ ਸ੍ਰ: ਜਸਵੰਤ ਸਿੰਘ ਸੇਵਾ ਤੋਂ ਮੁਕਤ ਹੋ, ਸ੍ਰੀ ਭੈਣੀ ਸਾਹਿਬ ਰਿਸ਼ੀਆਂ ਵਿੱਚ ਆ ਸ਼ਾਮਲ ਹੋਏ ਹਨ। ਅੰਮ੍ਰਿਤ ਵੇਲੇ ਦਾ ਜਾਗਣਾਂ ਇਸ਼ਨਾਨ ਪਾਨ ਕਰ ਮੁੜ ਚੌਕੜਾ ਮਾਰ ਅਗੰਮੀ ਸ਼ਕਤੀ ਨਾਲ ਲਿਵ

ਲਾਣੀ ਇਨ੍ਹਾਂ ਦੀ ਰੁਟੀਨ ਹੈ। ਜੇਕਰ ਕਿਸੇ ਉਸਾਰੀ ਜਾਂ ਮਸ਼ੀਨਰੀ ਵਿੱਚ ਨੁਕਸ ਆ ਜਾਵੇ ਤਾਂ ਤੁਰਤ ਫੁਰਤ ਹਾਜ਼ਿਰ। ਕੋਈ ਸੰਕੋਚ ਨਹੀਂ। ਗ੍ਰਿਸਤੀ ਹੁੰਦਿਆਂ ਵੀ ਸੰਨਿਆਸੀ ਹਨ। ਕਿਸੇ ਦਾ ਗੱਡਾ ਫਸ ਜਾਵੇ ਤਾਂ ਉਸਨੇ ਕਢਣ ਵਿਚ ਪੂਰੇ ਤਾਨ ਨਾਲ ਮੋਢਾ ਲਾਂਦੇ ਹਨ। ਉੜੇ ਥੁੜੇ ਦੀ ਸੇਵਾ ਕਰਕੇ ਰਾਜ਼ੀ ਹੁੰਦੇ ਹਨ। ਜਦ ਤਕ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਤੇ ਮੱਥਾ ਨ ਟੇਕ ਲੈਣ ਰਾਤ ਦੇ ਆਰਾਮ ਵਾਸਤੇ ਵੱਖ ਨਹੀਂ ਹੁੰਦੇ।

ਬੀਬੀ ਨਰਿੰਦਰ ਸੇਵਾ ਕਰਦੀ ਵੀ ਨਿੰਮ੍ਰਤਾ ਵਿੱਚ ਰਹਿੰਦੀ ਹੈ, ਕੋਈ ਮਾਣ ਨਹੀਂ, ਹਰੇਕ ਨੂੰ ਖਿੜੇ ਮੱਥੇ ਮਿਲਦੀ ਤੇ ਪੰਥਿਕ ਉਨਤੀ ਵਾਸਤੇ ਜਤਨ ਸ਼ੀਲ ਰਹਿੰਦੀ ਏ। ਹਰ ਸਮੇਂ ਸਤਿਗੁਰੂ ਜੀ ਦੇ ਚਰਨਾਂ ਵਿੱਚ ਅਰਦਾਸ ਕਰਦੀ ਏ "ਗਰੀਬ ਨਵਾਜ਼! ਇਹ ਕਲਿਜੁਗ ਦਾ ਸਮਾਂ ਹੈ; ਸੰਸਾਰ ਇਕ ਤਿਲਕਣਬਾਜ਼ੀ ਵਿਹੜਾ ਏ, ਆਪਣੀ ਕਿਰਪਾ ਨਾਲ ਚਰਨਾਂ ਨਾਲ ਜੋੜੀ ਰਖੀਂ। ਚਰਨਾਂ ਨਾਲ ਨਿਭੇ, ਤੇਰੇ ਘਰ ਨਾਲੋਂ ਕਦੇ ਵਛੋੜਾ ਨਾ ਹੋਵੇ!"

# ਬੇਬੇ ਬੰਤ ਨੇ ਪਤੀ ਨੂੰ ਮਨਮੁਖਤਾ ਜਿਲਣ ਚੋਂ ਕਢਿਆ

ਇਸਤਰੀ ਪੁਰਸ਼ ਦੀ ਇੱਕ ਸੂਝਵਾਨ ਸਾਥੀ ਹੈ, ਸ਼ਾਸ਼ਤਰਾਂ ਵਿੱਚ ਇਸਨੂੰ ਅਰਧੰਗੀ ਦੀ ਸੰਗਿਆ ਦਿਤੀ ਹੈ ਪਰ ਪੱਛਮ ਦੇ ਵਿਦਵਾਨਾਂ ਇਸਨੂੰ Better Half ਕਹਿ ਸਤਿਕਾਰਿਆ ਹੈ। ਇਸਤਰੀ ਮਾਤਾ ਹੈ; ਇਸਤਰੀ ਭੈਣ ਹੈ; ਇਸਤਰੀ ਪੁੱਤਰੀ ਹੈ, ਇਸਤਰੀ ਪਤਨੀ ਹੈ। ਇਹ ਜਿਸ ਰੂਪ ਵਿੱਚ ਹੈ, ਮਾਨਯੋਗ ਹੈ, ਇਹ ਬਚਿਆਂ ਨੂੰ ਪਾਲਦੀ ਹੈ, ਉਨ੍ਹਾਂ ਵਿੱਚ ਚੰਗੇ ਗੁਣ ਪੈਦਾ ਕਰਨ ਦੇ ਜਤਨ ਕਰਦੀ ਹੈ। ਉਸ ਵਿੱਚ ਪ੍ਰੇਮ ਹੈ, ਸਨੇਹ ਹੈ, ਤਿਆਗ ਹੈ। ਮਾਤਾ ਬੱਚੇ ਨੂੰ ਸੁਖ ਦੇ ਆਪਣੇ ਆਪਨੂੰ ਦੁਖ ਵਿਚ ਸੁਖ ਪ੍ਰਤੀਤ ਕਰਦੀ ਹੈ। ਭੈਣ ਦੇ ਰੂਪ ਵਿੱਚ ਵੀਰ ਦੀਆਂ ਘੋੜੀਆਂ ਗਾਉਂਦੀ ਹੈ। ਉਸਨੂੰ ਚੜ੍ਹਦੀਆਂ ਕਲਾਂ ਵਿਚ ਵੇਖਣ ਦੀ ਅਰਦਾਸ ਕਰਦੀ ਹੈ। ਮੰਨਤਾਂ ਮੰਨਦੀ ਹੈ ਤੇ ਸੁਖਣਾਂ ਸੁਖਦੀ ਹੈ। ਪਤੀ ਖਾਤਰ ਉਹ ਤਨ ਮਨ ਅਰਪਦੀ ਹੈ; ਉਸਦੇ ਬੱਚਿਆਂ ਨੂੰ ਪਾਲਦੀ ਹੈ; ਉਸਦੇ ਕਾਰ ਵਿਹਾਰ ਵਿੱਚ ਹੱਥ ਵਟਾਉਂਦੀ ਹੈ; ਉਸਦੇ ਆਦਰ ਮਾਣ ਵਾਸਤੇ ਤੱਤ ਪਰ ਰਹਿੰਦੀ ਹੈ। ਉਹ ਕਿਸੇ ਵੇਲੇ ਪਤੀ ਖਾਤਰ ਜਾਨ ਤੇ ਖੇਡ ਜਾਂਦੀ ਹੈ, ਤੇ ਜੇ ਮਾਪਿਆਂ ਨੂੰ ਛੱਡਣ ਦੀ ਲੋੜ ਪਵੇ ਤਾਂ ਵੀ ਸੰਕੋਚ ਨਹੀਂ ਕਰਦੀ।

ਬੇਬੇ ਬੰਤ ਕੌਰ ਉਹ ਮਹਾਨ ਇਸਤਰੀ ਹੈ ਜਿਸ ਨੇ ਨ ਕੇਵਲ ਇਸਤਰੀ ਜਾਤੀ ਨੂੰ ਉਚਆਇਆ ਹੈ ਸਗੋਂ ਇਸਤਰੀ ਜਾਤੀ ਵਾਸਤੇ ਮਿਸਾਲ ਲੱਟ ਲੱਟ ਜਗਾ ਦਿਤੀ ਹੈ। ਇਹ ਗੁਮਨਾਮ ਬੇਬੇ ਪਤੀਬ੍ਰਤ ਧਰਮ ਦੀ ਮੂਰਤੀ ਹੈ, ਕੋਮਲਤਾ ਦੀ ਮੁੱਜਸਮ ਹੈ ਗੁਰੂ ਘਰ ਦੀ ਸੇਵਕਾ ਤੇ ਦ੍ਰਿੜ੍ਹਤਾ ਦੀ ਸੁਮੇਰ। ਇਸ ਨੇ ਸੀਤਾ, ਸਾਵਿਤਰੀ ਤੇ ਰਾਬਿਆਂ ਦੀ

ਯਾਦ ਤਾਜ਼ਾ ਕਰ ਦਿੱਤੀ ਹੈ। ਬੇਬੇ ਬੰਤ ਕੌਰ ਨੇ ਸੁਪੰਨ ਗੁਣਾਂ ਦੀ ਮਲਕਾ ਹੁੰਦਿਆਂ ਆਪਣੇ ਸੁਆਮੀ ਨੂੰ ਬੇਮੁਖਤਾ ਦੇ ਚਿਕੜ ਵਿਚੋਂ ਕੱਢ ਗੁਰਮੁਖਤਾ ਦੇ ਫੁਲਾਂ ਦੀ ਸੇਜਾ ਤੇ ਲਿਆ ਬਿਠਾਇਆ ਜਿਸਦੀ ਕਿਤੇ ਉਦਾਹਰਨ ਨਹੀਂ ਮਿਲਦੀ। ਇਸਨੇ ਗੁਲਾਬੂ ਨੂੰ ਸੰਤ ਗੁਲਾਬ ਸਿੰਘ ਬਣਾ ਦਿਤਾ। ਇਹ ਉਹ ਗੁਲਾਬ ਸੀ, ਜਿਸਦੀ ਖ਼ੁਸ਼ਬੋਈ ਨੇ ਆਲਾ ਦੁਆਲਾ ਸੁਗੰਧਤ ਕਰ ਦਿਤਾ। ਆਮ ਗੁਲਾਬ ਕ਼ੇਵਲ ਕੁਝ ਕਦਮਾਂ ਤੀਕ ਮਹਿਕ ਪਸਾਰਦੇ ਹਨ, ਪਰ ਇਸ ਗੁਲਾਬ ਨੇ ਦੇਸਾਂ ਬਦੇਸਾਂ ਨੂੰ ਸੁਗੰਧਤ ਕੀਤਾ। ਇਸਦਾ ਗੁਸਲ ਫਰਿਸ਼ਤੇ ਕਰਾਂਦੇ ਸਨ ਤੇ ਇਸਦਾ ਭੋਜਨ ਅਰਸ਼ਾਂ ਤੋਂ ਉਤਰਦਾ ਸੀ। ਇਹ ਸੀ ਸੁੱਚਤਾ ਦਾ ਪ੍ਰਕਾਸ਼, ਜਿਸਦੇ ਵਿਹੜੇ ਵਿੱਚ ਕੁੱਤਾ ਨਹੀਂ ਵੜਦਾ ਸੀ। ਇਥੋਂ ਤੱਕ ਕਿ ਕਾਂ ਵੀ ਝਾਕਣ ਤੱਕ ਭੈ ਮੰਨਦਾ ਸੀ। ਇਸ ਨੂੰ ਉੱਚੀ ਉਡਾਰੀ ਤਕ ਪਹੁੰਚਾਣ ਦਾ ਹੱਥ ਵਧੇਰੇ ਕਰਕੇ ਬੇਬੇ ਬੰਤ ਕੌਰ ਦਾ ਸੀ।

ਬੇਬੇ ਬੰਤ ਕੌਰ ਦਾ ਜਨਮ ਪਿੰਡ ਖਤਰਾ ਜ਼ਿ: ਲਾਇਲ ਪੁਰ ਵਿੱਚ ਹੋਇਆ। ਮਾਤਾ ਭਾਗਣ ਤੇ ਹਰਨਾਮ ਸਿੰਘ ਦੀ ਪੁਤਰੀ ਨੇ ਸੂਰਜ ਦੀ ਪਹਿਲੀ ਕਿਰਨ ਬਿ. ੧੯੫੦ ਵਿਚ ਵੇਖੀ। ਇਸਦੀ ਦਾਦੀ ਪ੍ਰਤਾਪ ਕੌਰ ਤੇ ਦਾਦਾ ਮੀਹਾਂ ਸਿੰਘ ਪੀੜੀਆਂ ਤੋਂ ਨਾਮਧਾਰੀ ਸਨ। ਇਸ ਦੀ ਨਾਨੀ ਚੰਦ ਕੌਰ ਤੇ ਨਾਨਾ ਝੰਡਾ ਸਿੰਘ ਗਾਗੋਵਾਲ ਜ਼ਿ: ਅੰਮ੍ਰਿਤਸਰ ਦੇ ਗੁਰੂ ਘਰ ਦੇ ਸ਼ਰਧਾਲੂ ਸਨ। ਬੰਤ ਦੇ ਪਿਤਾ ਕੁਝ ਸਮੇਂ ਉਪ੍ਰੰਤ ਖਤਰਾ ਛਡ ਪਿੰਡ ਬਾੜੀਆਂ ਜ਼ਿ: ਸ਼ੇਖ਼ੂਪੁਰੇ ਆ ਡੇਰਾ ਲਾਇਆ। ਸਦਾ ਦਸਾਂ ਨਵਾਂ ਦੀ ਕਿਰਤ। ਸਾਧ ਸੰਗਤ ਦੀ ਸੇਵਾ ਤੇ ਭਜਨ ਬੰਦਗੀ ਦੇ ਆਸ਼ਿਕ।

ਇਸ ਘਰ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਬੜੀਆਂ ਖ਼ੁਸ਼ੀਆਂ ਸਨ। ਜਦ ਕਦੇ ਸੱਚੇ ਪਾਤਸ਼ਾਹ ਸ੍ਰੀ ਨਨਕਾਣੇ ਸਾਹਿਬ ਨੂੰ ਜਾਂਦੇ ਤਾਂ ਬਾੜੀਆਂ ਵਾਲੇ ਇਸ ਘਰ ਚਰਨ ਜ਼ਰੂਰ ਪਾਂਦੇ। ਇਕ ਸਮੇਂ ਘਰ ਵਿੱਚ ਮਿੱਸਾ ਆਟਾ ਸੀ। ਸੱਚੇ ਪਾਤਸ਼ਾਹ ਜੀ ਨਾਲ ਮਾਤਾ ਜੀਵਨ ਕੌਰ ਤੇ ਹੋਰ ਸੇਵਕ ਨਾਲ ਸਨ। ਇਸ ਘਰ ਚਰਨ ਪਾਏ। ਮਾਈ ਨੇ

ਜੋ ਘਰ ਹੈ ਸੀ, ਹਾਜ਼ਰ ਕਰ ਦਿਤਾ। ਵਾਹ ਗਰੀਬ ਨਿਵਾਜ਼! ਤੂੰ ਓਸੇ ਖੁਸ਼ਕ ਪ੍ਰਸ਼ਾਦਿਆਂ ਤੇ ਰੀਝ ਗਿਉਂ। ਸੱਚੇ ਪਾਤਸ਼ਾਹ ਜੀ ਦੇ ਉਪਦੇਸ਼ ਕੀਤੇ ਰੀਕਾਰਡ ਵਿਚ ਬਚਨ ਆਉਂਦਾ ਹੈ, ਕਿ ਦਸਾਂ ਨਵਾਂ ਦੀ ਕਿਰਤ ਕਰਨ ਵਾਲੇ ਘਰੋਂ ਅਨ ਚੋਪੜੇ ਪ੍ਰਸ਼ਾਦੇ ਕੇਵਲ ਇਕ ਪਾਈਏ ਦੁਧ ਨਾਲ ਛਕਣ ਦਾ ਉਤਨਾ ਰਸ ਆਇਆ ਕਿ ਉਮਰ ਭਰ ਦੇ ਛੱਤੀ ਪਦਾਰਥ ਫਿੱਕੇ ਜਾਪਦੇ ਹਨ।

ਕੁਦਰਤ ਦੇ ਰੰਗ ਬੀਬੀ ਬੰਤਾਂ ਦਾ ਵਿਵਾਹ ਵਰਨਾ ਦੇ ਖੁਲ੍ਹੇ ਪ੍ਰਵਾਰ ਈਸ਼ਰ ਸਿੰਘ ਦੇ ਪੁੱਤ ਗੁਲਾਬ ਸਿੰਘ ਨਾਲ ਹੋਇਆ। ਅਨੰਦ ਕਾਰਜ ਸਮੇਂ ਭਾਵੇਂ ਹਵਨ ਹੋਇਆ ਵੇਦੀ ਗਡੀ ਗਈ ਤੇ ਨਾਮਧਾਰੀ ਮਰਯਾਦਾ ਨਾਲ ਹੋਇਆ, ਪਰ ਜੰਞ ਖੂਬ ਵਾਜਿਆਂ ਗਾਜਿਆਂ ਨਾਲ ਆਈ ਤੇ ਢੋਲ ਢਮਕੇ ਵਜੇ। ਬੰਤੋ ਸਹੁਰੇ ਘਰ ਗਈ। ਓਥੋਂ ਦਾ ਮਾਹੌਲ ਅਜਬ, ਖਾਣ ਪਾਣ ਲਾਣ ਸਭ ਵਖਰਾ। ਪਰ ਇਸ ਮਾਂ ਦੀ ਧੀ ਨੇ ਆਪਣੀ ਮਰਯਾਦਾ ਨ ਛਡੀ। ਨੇਮ ਨਾਲ ਉਠ ਇਸ਼ਨਾਨ ਕਰਦੀ, ਮੁੜ ਸਿਮਰਨ ਵਿਚ ਜੁੜਦੀ ਤੇ ਸੱਸ ਸਹੁਰੇ ਦੇ ਚਰਨੀ ਹੱਥ ਲਾਂਦੀ।

ਕੁਝ ਸਮੇਂ ਉਪ੍ਰੰਤ ਗੁਲਾਬ ਸਿੰਘ ਦੇ ਤਾਏ ਚਾਚੇ ਦੇ ਪੁੱਤ ਭਰਾਵਾਂ ਕਿਹਾ, ਗੁਲਾਬ ਸਿੰਘ ਤੇਰਾ ਵਿਆਹ ਕੂਕਿਆ ਘਰ ਹੋ ਗਿਆ ਤੂੰ ਸਾਥੋਂ ਗਇਓਂ। ਇੱਕ ਦਿਨ ਉਸ ਚੰਡਾਲ ਚੌਕੜੀ ਨੇ ਘੇਰ ਲਿਆ ਤੇ ਆਖਿਆ ਲਾਹ ਦੇ ਇਹ ਪੱਦ ਬੋਚਣੀ, ਆ ਚਾਰ ਦਿਨ ਮੌਜ ਮੇਲਾ ਕਰ ਲਈਏ। ਲਗੀਆਂ ਪਿਆਲੀਆਂ ਉਡਣ ਤੇ ਕਬਾਬ ਭੁੱਜਣ। ਕਬੀਰ ਜੀ ਐਵੇਂ ਨਹੀਂ ਕਿਹਾ:

***ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹਿ ਜਾਈਐ ਭਾਗ***
***ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗ।***

ਏਥੇ ਦਾਗ਼ ਕੀ ਲਗਣਾ ਸੀ, ਹੁਣ ਤਾਂ ਮੱਟ ਵਿੱਚ ਪੂਰਾ ਡੋਬਾ ਲਾਣ ਵਾਲੀ ਗਲ ਬਣ ਗਈ।

ਇਸਤਰੀ ਵਿੱਚ ਵਾਧਾ ਹੈ, ਕਿ ਜਦ ਉਹ ਕਿਸੇ ਕੰਮ ਵਾਸਤੇ ਮਨ ਬਣਾ ਲਵੇ, ਫੇਰ ਦ੍ਰਿੜ੍ਹਤਾ ਦੀ ਸੁਮੇਰ ਬਣ ਖਲੋਂਦੀ ਹੈ। ਸੋਹਣੀ ਜਦ

ਆਪਣੀ ਆਨ ਤੇ ਆਈ ਤਾਂ ਛਲਾਂ ਦੀ ਪ੍ਰਵਾਹ ਨ ਕਰਦਿਆਂ ਨਦੀ ਵਿੱਚ ਛਾਲ ਮਾਰ ਦਿਤੀ। ਤਿਵੇਂ ਸੱਸੀ ਪੁੰਨੂੰ ਪੁੰਨੂੰ ਕੂਰੀ ਥਲਾਂ ਵਿੱਚ ਭੁਜ ਮੋਈ। ਪਰ ਬੰਤਾ ਨੇ ਮਾਈ ਭਾਗੋ ਵਾਲਾ ਰਾਹ ਚੁਣਿਆ ਤੇ ਪੱਤੀ ਨੂੰ ਪ੍ਰੇਮ ਨਾਲ ਲਗੀ ਪਲੋਸਣ। ਜਦ ਸਮਾਂ ਮਿਲਦਾ ਤਾਂ ਬੰਤ ਕਹਿੰਦੀ ਸੁਆਮੀ ਜੀ! ਕਿਹੜੇ ਰਾਹ ਪੈ ਗਏ ਹੋ। ਰਤਨਾਂ ਨੂੰ ਛਡ ਕੌਡੀਆਂ ਦੀ ਖੇਡ ਸ਼ੁਰੂ ਕਰ ਦਿਤੀ ਜੇ। ਹੰਸਾਂ ਦੀ ਚੋਗ ਚੁਗਦਿਆਂ ਕਾਵਾਂ ਨਾਲ ਰਲ ਗਏ ਓ। ਜਿੰਨਾਂ ਦੀ ਸੰਗਤ ਵਿੱਚ ਮਿਲ ਗਏ, ਇਨ੍ਹਾਂ ਸਾਥ ਨਹੀਂ ਦੇਣਾ।

*ਮਨਮੁਖਾਂ ਕੇਰੀ ਦੋਸਤੀ ਮਾਇਆ ਕਾ ਸਨਬੰਧੁ*
*ਵੇਖਦਿਆਂ ਹੀ ਭਜਿ ਜਾਨਿ ਕਦੇ ਨ ਪਾਇਨ ਬੰਧੁ*
*ਜਿਚਰੁ ਪੈਨਨਿ ਖਾਵਨੇ ਤਿਚਰ ਰਖਨਿ ਗੰਢ*
*ਜਿਤੁ ਦਿਨਿ ਕਿਛੁ ਨ ਹੋਵਈ ਤਿਤੁ ਦਿਨਿ ਬੋਲ ਨਿਰਗੰਧੁ*

ਮ: ੫ –੯੫੯

ਮਾੜੇ ਕੰਮਾਂ ਦੇ ਮਾੜੇ ਨਤੀਜੇ। ਗੁਰੂ ਰਾਮਦਾਸ ਜ਼ੀ ਮਨੁਖ ਨੂੰ ਉਪਦੇਸ਼ ਕਰਦੇ ਹਨ।

*ਜਿਨ ਹਰਿ ਹਰਿ ਨਾਮੁ ਨ ਚੇਤਿਓ ਸੇ ਭਾਗ ਹੀਣ ਮਰਿ ਜਾਇ।*
*ਓਇ ਫਿਰਿ ਫਿਰਿ ਜੋਨਿ ਭਵਾਈਅਹਿ ਮਰਿ ਜੰਮਹਿ ਆਵੈ ਜਾਇ*
*ਓਇ ਜਮ ਦਰਿ ਬਧੇ ਮਾਰੀਅਹਿ ਹਰਿ ਦਰਗਹ ਮਿਲੇ ਸਜਾਇ।*

ਮ: ੪–੬੯੬

ਇਹ ਪ੍ਰੇਮ ਭਰੇ ਬਚਨ ਸੁਣ ਗੁਲਾਬ ਸਿੰਘ ਦੀਆਂ ਅੱਖਾਂ ਖੁਲ੍ਹ ਗਈਆਂ। ਮੋਤੀਆਂ ਬਿੰਦ ਉਤਰ ਗਿਆ, ਚੌਕੜੀ ਨੂੰ ਸਲਾਮ ਕੀਤੀ ਤੇ ਸਤਿਗੁਰੂ ਰਾਮ ਸਿੰਘ ਦੇ ਰਾਹੇ ਪੈ ਗਿਆ। ਅੰਮ੍ਰਿਤ ਵੇਲੇ ਦਾ ਜਾਗਣਾ, ਨਾਮ ਸਿਮਰਨ ਤੇ ਆਏ ਗਏ ਸਾਧੂ ਦੀ ਸੇਵਾ। ਕਾਰ ਵਿਹਾਰ ਕਰਨਾ ਮੌਕਾ ਮਿਲੇ ਤੇ ਹਮਉਮਰਾਂ ਨਾਲ ਛਿੰਵਾਂ ਵਿਚ ਸ਼ਾਮਲ ਹੋਣਾ, ਕੌਡੀ ਖੇਡਣੀ ਤੇ ਛਾਲਾਂ ਮਾਰਨੀਆਂ। ਵਡਿਆਂ ਵਡਿਆਂ ਆਕੀ ਖਾਂਨਾਂ ਦੀ

ਕੰਢ ਲਾ ਦਿਤੀ। ਜਾਂਗਲੀ ਮੁੰਡੇ ਤਾਂ ਨਾਉਂ ਸੁਣਦਿਆਂ ਕੰਨਾਂ ਨੂੰ ਹਥ ਲਾ ਤੋਬਾ ਤੋਬਾ ਕਰਨ।

ਇੱਕ ਸਮੇਂ ਬੀਬੀ ਬੰਤਾ ਗੁਜਰਾਂ ਵਾਲੇ ਹੋਲੇ ਤੇ ਗਈ। ਸਾਧ ਸੰਗਤ ਦੇ ਦਰਸ਼ਨ ਕੀਤੇ। ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਮੱਥਾ ਟੇਕ ਸਾਮ੍ਹਣੇ ਈ ਬਹਿ ਗਈ ਤੇ ਭੋਲੇ ਭਾ ਅਰਜ ਕੀਤੀ, "ਵੇ ਭਿਖੀਆਂ ਵਾਲੇ ਖੂਹ ਤੇ ਆਉਂਦਾ ਹੁੰਨਾਂ ਏਂ ਤਾਂ ਮੇਰੇ ਖੂਹ ਤੇ ਵੀ ਆਇਆ ਕਰ"। ਕੋਲ ਬੈਠੇ ਸੂਬੇ ਤੇ ਸੰਤ ਹੈਰਾਨ ਹੋਏ ਇਹ ਬੀਬੀ ਕਿਵੇਂ ਗਲ ਕਰਦੀ ਏ? ਸੱਚੇ ਪਾਤਸ਼ਾਹ ਜੀ ਸੰਤ ਆਲਾ ਸਿੰਘ ਤੋਂ ਪੁਛਿਆ-ਸੰਤ ਜੀ! ਇਹ ਕੋਣ ਬੀਬੀ ਏ? ਤਾਂ ਸੰਤਾਂ ਕਿਹਾ ਜੀ ਲਗਦੀ ਤਾਂ ਸ੍ਰੀਕੇ ਵਿੱਚੋ ਈ ਏ। ਸੰਤ ਮੰਗਲ ਸਿੰਘ ਕੋਲ ਬੈਠੇ ਸਨ ਰਹਿ ਨ ਸੱਕੇ ਤੇ ਕਹਿਣ ਲਗੇ ਬੀਬੀ ਬਚਨ ਤਾਂ ਬੜੇ ਮਿੱਠੇ ਮਿੱਠੇ ਕਰਦੀ ਏ, ਪਰ ਲੀੜਿਆਂ ਵਲ ਕੋਈ ਧਿਆਨ ਨਹੀਂ, ਕਾਲੇ, ਪੀਲੇ ਪਾਕੇ ਸੰਗਤ ਵਿੱਚ ਆ ਗਈ ਏ।" ਗਰੀਬ ਨਿਵਾਜ਼ ਸਤਿਗੁਰੂ ਪ੍ਰਤਾਪ ਸਿੰਘ ਜੀ ਅੰਦਰਲੀਆਂ ਭਾਵਨਾਵਾਂ ਜਾਣਦਿਆਂ ਕਿਹਾ, ਮੰਗਲਾ! ਤੂੰ ਲੀੜਿਆਂ ਵਿੱਚੋਂ ਕੀ ਲੈਣਾ ਏ, ਅੰਦਰ ਝਾਤੀ ਮਾਰ!" ਅਤੇ ਬੀਬੀ ਬੰਤਾ ਨੂੰ ਕਿਹਾ, ਮੈਂ ਆਵਾਂਗਾ।"

ਕੁਝ ਸਮੇਂ ਉਪ੍ਰੰਤ ਗਰੀਬ ਨਿਵਾਜ਼ ਜੀ ਗੁਲਾਬ ਸਿੰਘ ਦੇ ਖੂਹ ਤੇ ਚਰਨ ਪਾਏ। ਬੀਬੀ ਬੰਤੋ ਮਸਤਾਨੀ ਹੋਈ ਫਿਰੇ। ਤਨ ਮਨ ਮੌਲਿਆ। ਭੋਗ ਸਮੇਂ ਅੰਦਰੋਂ ਇੱਕ ਬਿਸਤਰਾ ਤੇ ੨੫ ਰੁਪਏ ਨਕਦ ਲਿਆ ਮੱਥਾ ਟੇਕਿਆ। ਸੱਚੇ ਪਾਤਸ਼ਾਹ ਕਿਹਾ, "ਬੀਬੀ ਇਕ ਚੀਜ਼। ਬਿਸਤਰਾ ਜਾਂ ਰੁਪਏ।" ਬੀਬੀ ਕਹਿਣ ਲਗੀ, "ਤੂੰ ਆਨਾ ਏਂ ਕਿ ਬਹੁਤਾ ਨ ਦੇਣਾ ਪਵੇ, ਮੈਂ ਨਹੀਂ ਚੁਕਣੇ, ਮੈਂ ਦੋਵੇ ਦੇਵਾਂਗੀ" ਸੱਚੇ ਪਾਤਸ਼ਾਹ ਬਾਹਰ ਨਿਕਲੇ, ਬੀਬੀ ਅੰਦਰ ਗਈ ਤਾਂ ਪੰਜੀਆਂ ਦੇ ਪੰਜੀ ਗਾਗਰ ਵਿਚ। ਬੀਬੀ ਦਾ ਰੰਗ ਬਦਲ ਗਿਆ ਤੇ ਪੜ੍ਹਦੀ ਆਵੇ।

***ਬਲਿਹਾਰੇ ਬਲਿਹਾਰ ਗੁਰਾਂ ਤੋਂ ਬਲਿਹਾਰੇ।***

***ਬਲਿਹਾਰੇ, ਬਲਹਾਰ ਗੁਰਾਂ ਤੋਂ ਬਲਿਹਾਰੇ***

ਇਕ ਫਾਰਸੀ ਵਿਦਵਾਨ ਦਾ ਕਥਨ ਹੈ:-

ਬਜ਼ੁਰਗੀ ਬ-ਅਕਲ ਅਸਤ ਨ ਬਸਾਲ!

ਤਵਾਂਗਰੀ ਬ-ਦਿਲ ਅਸਤ ਨ ਮਾਲ

ਭਾਵ ਬਜ਼ੁਰਗੀ ਦਾੜ੍ਹੀ ਚਿੱਟੀ ਹੋਣ ਨਾਲ ਨਹੀਂ ਆਉਂਦੀ ਬਜ਼ੁਰਗੀ ਅਕਲ ਨਾਲ ਪ੍ਰਾਪਤ ਹੁੰਦੀ ਹੈ ਤੇ ਅਮੀਰੀ ਪੈਸਿਆਂ ਨਾਲ ਨਹੀਂ, ਇਸਦਾ ਸਬੰਧ ਦਿਲ ਨਾਲ ਹੈ। ਲੱਖਾਂ ਕੋਲ ਹੋਣ ਪਰ ਕਿਸੇ ਗਰੀਬ ਨੂੰ ਦਮੜੀ ਭਰ ਨ ਦੇ ਸਕੇ, ਉਹਦੇ ਲੱਖਾਂ ਕਿਸ ਕੰਮ? ਅਜੇਹੇ ਦੌਲਤ ਮੰਦ ਨਾਲੋਂ ਉਹ ਗਰੀਬ ਵਧੇਰੇ ਦੌਲਤ ਮੰਦ ਹੈ ਜੋ ਕਿਸੇ ਭੁਖੇ ਨੂੰ ਵੇਖ ਉਸਦੇ ਮੂੰਹ ਰੋਟੀ ਪਾਵੇ ਤੇ ਨੰਗੇ ਨੂੰ ਵੇਖ ਕੁਰਤਾ ਦੇਵੇ।

ਇੱਕ ਦਿਨ ਬੀਬੀ ਬੰਤਾ ਨੇ ਆਪਣੇ ਪਤੀ ਨੂੰ ਕਿਹਾ, ਕਿ ਅਸੀਂ ਵੀ ਕੋਈ ਮੇਲਾ ਕਰੀਏ ਤਾਂ ਗੁਲਾਬ ਸਿੰਘ ਕਹਿਣ ਲਗੇ, ਭਲੀਏ ਲੋਕਣੇ! ਨੇਕੀ ਕਰਨੀ ਹੋਵੇ ਤਾਂ ਪੁਛ ਪੁਛ। ਜਦ ਭਲੇ ਕੰਮ ਵਾਸਤੇ ਮਨ ਬਣੇ, ਕਰ ਦਿਓ। ਤਾਂ ਦੋਹਾਂ ਜੀਆਂ ਸਲਾਹ ਕਰ ਇਕ ਮੇਲਾ ਅਰੰਭਿਆ। ਬੜੀ ਧੂਮ-ਧਾਮ ਨਾਲ ਸੰਗਤਾਂ ਆਈਆਂ। ਦੀਵਾਨ ਲਗੇ ਲੰਗਰ ਵਰਤੇ, ਅੰਤ ੬ ਪਾਠਾਂ ਦੇ ਭੋਗ ਪਾਏ ਗਏ। ਇੱਕ ਪੀਪਾ ਘਿਉ, ਇਕ ਬਿਸਤਰਾ ਤੇ ਹੋਰ ਮਾਇਆ ਮੱਥਾ ਟੇਕੀ। ਗੁਲਾਬ ਸਿੰਘ ਪਿਛੇ ਲੁਕ ਕੇ ਬੈਠਾ ਸੀ। ਸੱਚੇ ਪਾਤਸ਼ਾਹ ਪੁਛਿਆ ਗੁਲਾਬ ਸਿੰਘ ਕਿਥੇ ਹੈ? ਇਹ ਆਵਾਜ਼ ਸੁਣ ਅਗੇ ਆ, ਮੱਥਾ ਟੇਕ ਹੱਥ ਜੋੜ ਖਲੋ ਗਿਆ। ਸੱਚੇ ਪਾਤਸ਼ਾਹ ਕਿਰਪਾ ਦ੍ਰਿਸ਼ਟੀ ਕਰ ਨਦਰੀ ਨਦਰ ਨਿਹਾਲ ਕਰ ਦਿਤਾ। ਭਟ ਕਹਿੰਦੇ ਹਨ:-

***ਲੋਹਉ ਹੋਯਉ ਲਾਲੁ ਨਦਰਿ ਸਤਿਗੁਰੁ ਜਦਿ ਧਾਰੈ।***
***ਪਾਹਣ ਮਾਣਕ ਕਰੈ ਗਿਆਨੁ ਗੁਰ ਕਹੀਅਉ ਬੀਚਾਰੈ॥***

ਜਦ ਕਾਕੇ ਬਖਸ਼ੀਸ਼ ਦਾ ਜਨਮ ਹੋਇਆ ਤਾਂ ਮੁੜ ਮੇਲਾ ਕੀਤਾ, ਪਰ ਬੀਬੀ ਬੰਤਾਂ ਨੂੰ ਬੁਖਾਰ ਹੋ ਗਿਆ। ਵਿਚਾਰੀ ਸੋਚਾਂ ਕਰੇ ਜੇ ਸੇਵਾ ਨ ਕੀਤੀ ਤਾਂ ਮੇਲਾ ਕਾਹਦਾ। ਮਨ ਬਣਾ ਲਿਆ ਕਿ ਆਈ ਸਾਧ ਸੰਗਤ ਦੀ ਸੇਵਾ ਜ਼ਰੂਰ ਕਰਨੀ ਏਂ। ਬੁਖਾਰ ਵੀ ਚੜ੍ਹਿਆ ਰਿਹਾ, ਸੇਵਾ ਵੀ

ਹੁੰਦੀ ਰਹੀ ਪ੍ਰਵਾਹ ਨਹੀਂ ਕੀਤੀ। ਮੇਲੇ ਦਾ ਭੋਗ ਪਿਆ, ਨਾਲ ਈ ਬੁਖਾਰ ਦਾ ਭੋਗ ਪੈ ਗਿਆ। ਕਵੀ ਵਾਰਸ਼ ਸ਼ਾਹ ਕਹਿੰਦਾ ਹੈ:-

***ਵਾਰਸ ਸ਼ਾਹ ਨ ਜਟ ਫਕੀਰ ਹੋਵੇ***
***ਕਦੇ ਗਧੇ ਨੂੰ ਭਾਣ ਨ ਚੂਰੀਆਂ ਜੀ।***

ਉਸ ਇਸ਼ਕ ਦੇ ਫੰਡੇ ਵਾਰਸ ਨੂੰ ਕੀ ਪਤਾ ਕਿ ਸਤਿਗੁਰੂ ਰਾਮ ਸਿੰਘ ਜੀ ਘਰਾਂ ਦੇ ਘਰ ਤੇ ਪਿੰਡਾਂ ਦੇ ਪਿੰਡ ਜਟਾਂ ਨੂੰ ਸੰਤ ਬਣਾ ਦਿਤਾ। ਫਕੀਰ ਤਾਂ ਮੰਗਤੇ ਹੁੰਦੇ ਹਨ ਤੇ ਦਰ ਦਰ ਦੀਆਂ ਠੋਕਰਾਂ ਖਾਂਦੇ ਹਨ ਪਰ ਸਤਿਗੁਰਾਂ ਨੇ ਉਹ ਫਕੀਰ ਬਣਾ ਦਿਤੇ ਜਿਨ੍ਹਾਂ ਦੇ ਅੱਖਰ ਅਖਰ ਵਿੱਚ ਫਾਕਾ, ਕਨਾਇਤ, ਯਕਸੀਨ ਅਤ ਤੇ ਰਿਆਜ਼ਤ ਮਿਲਦੀ ਹੈ।

ਫੇ=ਫਾਕਾ, ਕ=ਕਨਾਇਤ, ਯੇ=ਯਕਸੀਨਅਤ ਤੇ ਰੇ=ਰਿਆਜ਼ਤ।

ਗੁਲਾਬ ਸਿੰਘ ਤੇ ਏਨਾਂ ਰੰਗ ਚੜ੍ਹਿਆ ਕਿ ਨ ਖਾਣ ਨ ਪੀਣ। ਅੱਠੇ ਪਹਿਰ ਮੱਹਲ ਵਿਚ ਦੀਵੇ ਚਾਨਣ ਈ ਚਾਨਣ। ਕਛਹਿਰਾ ਵੀ ਲਹਿ ਗਿਆ ਸਿਮਰਨ ਬਿਨਾਂ ਕੋਈ ਕੰਮ ਨਹੀਂ। ਘਰ ਦਾ ਕੋਈ ਪਤਾ ਨਹੀਂ ਇਤਨੀ ਤਪਸਿਆ ਕੀਤੀ ਕਿ ਇੰਦਰ ਦਾ ਸਿੰਘਾਸਨ ਡੋਲ ਗਿਆ।

ਗੁਲਾਬ ਸਿੰਘ ਘਰ ਵਿੱਚ ਰਹਿੰਦਿਆਂ ਈ ਬਨਵਾਸੀ ਬਣ ਗਿਆ। ਹੁਣ ਘਰ ਦਾ ਸਾਰਾ ਭਾਰ ਬੀਬੀ ਬੰਤ ਤੇ ਆ ਪਿਆ। ਪਸ਼ੂ ਸਾਂਭਣੇ, ਪੱਠਾ ਦਿੱਤਾ। ਬਾਹਰ ਫਸਲ ਵਾੜੀ ਦੀ ਫਿਕਰ ਬੀਬੀ ਨੂੰ। ਇੱਕ ਦਿਨ ਬੰਤਾ ਬਾਹਰ ਖੇਤਾਂ ਵਿੱਚ ਪਸ਼ੂ ਚਾਰ ਰਹੀ ਸੀ। ਇਕ ਰੁਖ ਹੇਠ ਬੈਠਿਆਂ ਉਂਘਾ ਆ ਗਈ ਕੀ ਵੇਖਿਆ ਕਿ ਲੰਮੀਆਂ ਭੁਜਾਂ ਵਾਲੇ, ਦੋ ਜਹਾਨਾਂ ਦੇ ਵਾਲੀ, ਸਤਿਗੁਰੂ ਰਾਮ ਸਿੰਘ ਜੀ ਖੜੇ ਹਨ। ਬੀਬੀ ਬੰਤ ਮੱਥਾ ਟੇਕਿਆ ਤਾਂ ਗਰੀਬ ਨਿਵਾਜ਼ ਜੀ ਬਚਨ ਕੀਤਾ :- "ਬੁਰਾ ਨ ਮਨਾ, ਜੇ ਕੰਮ ਦਾ ਬੋਝ ਆ ਪਿਆ ਈ ਤਾਂ ਆ ਲੈ ਖੰਡ ਦੀਆਂ ਪੁੜੀਆਂ ਛਕੀ ਜਾ। ਕੋਈ ਘਾਟਾ ਨਹੀਂ ਰਹੇਗਾ।" ਬੀਬੀ ਦੀ ਅੱਖ ਖੁਲ੍ਹੀ ਤਾਂ ਸਰੀਰ ਹੋਲਾ ਫੁਲ। ਫੇਰ ਕਦੇ ਔਖ ਪ੍ਰਤੀਤ ਨਹੀਂ ਹੋਈ। ਓਧਰ ਸਤਿਗੁਰੂ

ਪ੍ਰਤਾਪ ਸਿੰਘ ਜੀ ਗੁਲਾਬ ਸਿੰਘ ਨੂੰ ਦਰਸ਼ਨ ਦੇ ਕਿਹਾ, ਕੁਝ ਕੰਮ ਕਾਜ ਕਰਿਆ ਕਰ। ਸਾਰਾ ਭਾਰ ਬੰਤ ਕੌਰ ਤੇ ਨ ਪਾ ਦੇ। ਇਹ ਬਚਨ ਮਨ, ਮੁੜ ਕਾਰ ਵਿਹਾਰ ਸਾਂਭ ਲਿਆ। ਪਰ ਨਾਮ ਸਿਮਰਨ ਨੇਮ ਨਾਲ।

ਦੇਸ਼ ਦੇ ਬਟਵਾਰੇ ਤੋਂ ਪਹਿਲੇ ਮੁੜ ਰੰਗ ਚੜ੍ਹ ਗਿਆ। ਹੁਣ ਗੁਲਾਬ ਤੋਂ ਸੰਤ ਗੁਲਾਬ ਸਿੰਘ ਬਣ ਗਿਆ। ਚੌਪਾਸੀ ਗੁਲਾਬੀ ਮਹਿਕਾਂ:—

*ਗੁਰਮੁਖਿ ਪਵਿਤਰ ਪਰਮ ਪਦ ਪਾਵੈ।*
*ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ।*

**ਸਿਧਿ ਗੋਸਟ—੯੪੧**

ਪੰਦਰਾਂ ਅਗਸਤ ਤੋਂ ਪਹਿਲਾਂ, ਇਲਾਕੇ ਦੇ ਹਿੰਦੂ ਸਿਖ ਚੂਹੜ ਕਾਣੇ ਦੇ ਕੈਂਪ ਵਿੱਚ ਆ ਜੁੜੇ। ਪਰ ਸੰਤ ਰੰਗ ਵਿਚ, ਪਰਵਾਰ ਨੂੰ ਕਿਹਾ ਕਿ, "ਤੁਸੀਂ ਜਾਓ ਮੈਂ ਏਥੇ ਭਜਨ ਬੰਦਗੀ ਕਰਾਂਗਾ। ਕੋਈ ਫਿਕਰ ਨਹੀਂ। ਬੰਤ ਕੌਰ ਨੇ ਕਿਹਾ, "ਮੈਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਕੀ ਜਵਾਬ ਦੇਵਾਂਗੀ, ਮੈਂ ਵੀ ਨਹੀਂ ਜਾਂਦੀ ਜੋ ਸਿਰ ਤੇ ਪਵੇਗੀ ਸਹਾਂਗੀ।" ਆਖਰ ਸੰਤ ਤਿਆਰ ਹੋ ਪਏ। ਸੰਤਾਂ ਨੂੰ ਗਡੇ ਤੇ ਬਠਾਇਆ ਤੇ ਕੈਂਪ ਵਿੱਚ ਪਹੁੰਚੇ।

ਥੋੜ੍ਹੇ ਸਮੇਂ ਉਪ੍ਰੰਤ ਇੱਕ ਸਪੈਸ਼ਿਲ ਗਡੀ ਆਈ। ਸੰਗਤਾਂ ਜਿੱਥੇ ਕਿਸੇ ਦੇ ਸਿੰਙ ਸਮਾਏ ਬਹਿ ਗਈਆਂ। ਗਡੀ ਸੰਖੂਪੁਰੇ ਪੁਜੀ ਤਾਂ ਮੁਸਿਲਿਮ ਲੀਗੀ ਹਲਕੇ ਕੁਤੇ ਡਬਿਆਂ ਵਿਚ ਆ ਵੜੇ। ਇੰਜਨ ਡਰਾਈਵਰ ਤੇ ਰੇਲਵੇ ਸਟਾਫ ਸਭ ਚੋਰ ਕੁਤੀ ਰਲੇ ਹੋਏ ਸਨ। ਉਹ ਲਗੇ ਪਾੜ ਪਾੜ ਖਾਣ ਗੁਰੂ ਪਿਆਰਿਆਂ ਸੰਤਾਂ ਦੇ ਚਰਨਾਂ ਵਿਚ ਅਰਜ ਕੀਤਾ। ਸੰਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿੱਚ ਜੋਦੜੀ ਪਹੁੰਚਾਈ। ਖੇਡ ਕੁਦਰਤ ਦੀ ਓਸੇ ਵੇਲੇ ਹਨੇਰੀ ਆ ਗਈ। ਉਪ੍ਰੰਤ ਵਰਸ਼ਾ ਆ ਗਈ ਛਰਲਾਟੇ ਲਗੇ ਵਸਣ। ਮੁਸਲਿਮ ਲੀਗੀ ਗੁੰਡੇ ਘਰੀਂ ਜਾ ਵੜੇ। ਇਤਨੇ ਨੂੰ ਸਿਖ ਮਿਲਟਰੀ ਆ ਗਈ। ਉਹ ਗਡੀ ਵਿੱਚ ਸਵਾਰ ਹੋਈ ਤਾਂ ਸਵਾਰੀਆਂ ਸਹੀ ਸਲਾਮਤ ਸ੍ਰੀ ਅੰਮ੍ਰਿਤਸਰ ਪੁਜੀਆਂ।

ਸੰਗਤਾਂ ਸ੍ਰੀ ਭੈਣੀ ਸਾਹਿਬ ਪੁਜੀਆਂ। ਸਤਿਗੁਰਾਂ ਦੇ ਦਰਸ਼ਨ ਕੀਤੇ। ਸੰਗਤਾਂ ਰੋ ਰੋ ਹਾਲ ਸੁਣਾਏ। ਸੱਚੇ ਪਾਤਸ਼ਾਹ ਜੀ ਸੰਤਾਂ ਨੂੰ ਵੇਖ ਬੜੇ ਪ੍ਰਸੰਨ ਹੋਏ। ਮੁੜ ਸੱਚੇ ਪਾਤਸ਼ਾਹ ਜੀ ਸੰਤਾਂ ਨੂੰ ਆਪਣੀ ਕਾਰ ਵਿੱਚ ਬਿਠਾ ਸ੍ਰੀ ਜੀਵਨ ਨਗਰ ਲੈ ਆਏ। ਓਥੇ ਈ ਸਾਰਾ ਪਰਿਵਾਰ ਆ ਗਿਆ। ਸ੍ਰੀ ਜੀਵਨ ਨਗਰੋਂ ਸੰਤ ਨਗਰ ਆ ਡੇਰਾ ਲਾਇਆ। ਏਥੇ ਆਕੇ ਵੀ ਉਹੀ ਬ੍ਰਹਮ ਗਿਆਨੀ ਵਾਲੀ ਅਵਸਥਾ। ਭਜਨ ਬਾਣੀ ਬਿਨਾਂ ਕੋਈ ਵਿਹਾਰ ਨਹੀਂ। ਘਰ ਨਾਲ ਲਾ ਤੁਅਲਕੀ।

ਘਰ ਵਿੱਚ ਕਈ ਪਦਾਰਥ ਬਣਨ, ਸੰਤਾਂ ਨੂੰ ਕੋਈ ਪਤਾ ਨਹੀਂ ਕੀ ਹੋ ਰਿਹਾ ਹੈ, ਜੇ ਬੇਬੇ ਬੰਤ ਥਾਲ ਪਰੋਸ ਅਗੇ ਰਖੇ ਤਾਂ ਕੇਵਲ ਨਾਂ ਮਾਤਰ, ਰਸਨਾਂ ਨੂੰ ਲਾਣਾ। ਉਨ੍ਹਾਂ ਪਾਸੋਂ ਆਪਣੇ ਸੁਆਦ ਨਹੀਂ ਸਾਂਭੇ ਜਾਂਦੇ ਸਨ।

ਬੇਬੇ ਬੰਤਾਂ ਸੰਤਾਂ ਨਾਲ ਮਿਲਕੇ ਇਹ ਵੀ ਸੰਤ ਹੋ ਗਈ। ਸੰਗਤਾਂ ਦੇਸ ਬਦੇਸ਼ੋਂ ਦਰਸ਼ਨਾਂ ਨੂੰ ਆਉਂਦੀਆਂ ਤੇ ਸ਼ਰਧਾ ਅਨੁਸਾਰ ਭੇਟਾ ਚਰਨਾਂ ਵਿਚ ਰਖਦੀਆਂ। ਬੇਬੇ ਬੰਤ ਵਾਸਤੇ ਇਹ ਮਾਇਆ ਵਿਹੁ ਸਮਾਨ ਸੀ। ਜਦ ਸੱਚੇ ਪਾਤਸ਼ਾਹ ਆਉਂਦੇ ਅਤੇ ਸੰਤਾਂ ਨੂੰ ਦਰਸ਼ਨ ਦੇਂਦੇ ਤਾਂ ਬੇਬੇ ਉਹ ਸਾਰੀ ਮਾਇਆ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਲਿਆ ਰਖਦੀ। ਕਿਸੇ ਮਾਈ ਬੇਬੇ ਨੂੰ ਕਹਿਣਾ, "ਬੇਬੇ! ਕੁਝ ਖਰਚੇ ਵਾਸਤੇ ਰਖ ਲਿਆ ਕਰ।" ਤਾਂ ਬੇਬੇ ਕਹਿਣਾ, ਇਹ ਪੂਜਾ ਦਾ ਧਾਨ ਗ੍ਰਿਸਤੀਆਂ ਵਾਸਤੇ ਵਿਹੁ ਹੈ। ਇਹ ਮਾਇਆ ਗੁਰੂ ਕੇ ਲੰਗਰ ਦੀ ਲੋਹ ਹੇਠਾਂ ਹੀ ਫਬਦੀ ਏ।

ਸੰਤ ੧੧ ਫਗਣ ੨੦੧੦ ਨੂੰ ਪਰਮ ਆਤਮਾ ਵਿੱਚ ਲੀਨ ਹੋ ਗਏ। ਬੜਾ ਭਾਰੀ ਮੇਲਾ ਹੋਇਆ। ਸਤਿਗੁਰੂ ਪ੍ਰਤਾਪ ਸਿੰਘ ਜੀ ਸੰਤਾਂ ਦੀ ਚੜ੍ਹਾਈ ਉਪ੍ਰੰਤ ਬੇਬੇ ਬੰਤ ਕੌਰ ਨੂੰ ਉਚੇਚਾ ਦਰਸ਼ਨ ਦੇਣ ਆਉਂਦੇ। ਮਾਤਾ ਵੀ ਔਸੀਆਂ ਪਾਂਦੀ ਰਹਿੰਦੀ। ਅੰਤ ਸਤਿਗੁਰੂ ਪ੍ਰਤਾਪ ਸਿੰਘ ਜੀ ਭਾਦਰੋਂ ੨੦੧੬ ਵਿਚ ਜੋਤੀ ਜੋਤ ਸਮਾ ਗਏ। ਤਾਂ ਬੇਬੇ ਦੇ ਮਨ ਵਿਚ ਤੌਖਲਾ ਹੋਇਆ ਕਿ ਹੁਣ ਮੈਨੂੰ ਸਤਿਗੁਰੂ ਪ੍ਰਤਾਪ ਸਿੰਘ ਵਾਲਾ ਪਿਆਰ

ਕਿਥੋਂ ਮਿਲੇਗਾ। ਰੌਂਦਿਆਂ ਹੀ ਲੰਘ ਜਾਵੇਗੀ। ਸਤਿਗੁਰੂ ਜਗਜੀਤ ਸਿੰਘ ਜੀ ਅੰਤਰ ਜਾਮੀ ਹਨ। ਇਨ੍ਹਾਂ ਨੂੰ ਧੰਨ ਕਹਿਣਾ ਈ ਬਣਦਾ ਹੈ। ਇਨਾਂ ਬੇਬੇ ਦੀ ਅੰਦਰਲੀ ਪੀੜਾਂ ਤੇ ਤਾਂਘ ਨੂੰ ਜਾਣਦਿਆਂ ਸਤਿਗੁਰੂ ਪ੍ਰਤਾਪ ਸਿੰਘ ਜਿਨ੍ਹਾਂ ਹੀ ਪਿਆਰ ਬਖ਼ਸ਼ਿਆ। ਇਹ ਜਦ ਵੀ ਸ੍ਰੀ ਜੀਵਨ ਨਗਰ ਦੇ ਇਲਾਕੇ ਨੂੰ ਭਾਗ ਲਾਂਦੇ ਹਨ ਤਾਂ ਬੇਬੇ ਨੂੰ ਜ਼ਰੂਰ ਦਰਸ਼ਨ ਦੇਂਦੇ ਹਨ ਤੇ ਬੇਬੇ ਦੀ ਉਮਰ ਹੋਰ ਵਧ ਜਾਂਦੀ ਹੈ ਤੇ ਇਹ ਵੀ ਹੱਥ ਵਿਚ ਮਾਲਾ ਫੜੀ ਮਾਲਾ ਫੇਰਦੀ ਸਰਬਤ ਦਾ ਭਲਾ ਮੰਗਦੀ ਰਹਿੰਦੀ ਹੈ।

# ਬੇਅੰਤ ਕੌਰ

**ਪ੍ਰਿੰਸੀਪਲ**

ਬੀਬੀ ਬੇਅੰਤ ਕੌਰ ਦਾ ਜਨਮ ਗੁਜਰਾਂਵਾਲੇ ਪ੍ਰਸਿੱਧ ਰਾਮਗੜੀਆ ਗੁਰਸਿਖ ਪ੍ਰਵਾਰ ਨਾਮਧਾਰੀ ਦੇ ਗ੍ਰਿਹਿ, ਮਾਤਾ ਕੇਸਰੋ ਦੀ ਕੁੱਖੇ, ਸੂਬਾ ਗੰਡਾ ਸਿੰਘ ਦਿੱਲੀ ਜਿਹੜੇ ਪਿੰਡ ਗੋਂਦਲਾ ਵਾਲਾ (ਪਾਕਿਸਤਾਨ) ਦੇ ਰਹਿਣ ਵਾਲੇ ਸਨ, ਜਨਮ ਹੋਇਆ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਅਨੁਸਾਰ, ਸੰਤ ਗੰਡਾ ਸਿੰਘ ਜੀ ੧੯੩੯ ਵਿਚ ਭੈਣੀ ਸਾਹਿਬ ਆ ਗਏ ਤੇ ਫਿਰ ਮੰਡੀ ਸੁਕੇਤ ਚਲੇ ਗਏ। ਬੀਬੀ ਬੇਅੰਤ ਕੌਰ ਨੇ ਆਪਣੀ ਮੁਢਲੀ ਪੜ੍ਹਾਈ ਪ੍ਰਾਪਤ ਕਰਕੇ ਪੰਜਾਬੀ ਤੇ ਅੰਗ੍ਰੇਜ਼ੀ ਵਿੱਚ ਐਮ.ਏ. ਪਾਸ ਕੀਤੀ ਅਤੇ ਹਿੰਦੀ, ਵਿਚ ਸਾਹਿਤ ਰਤਨ ਦੀ ਡਿਗਰੀ ਪ੍ਰਾਪਤ ਕੀਤੀ ਤੇ ਹਿੰਦੀ, ਅੰਗ੍ਰੇਜ਼ੀ, ਪੰਜਾਬੀ ਵਿਸ਼ਿਆਂ ਵਿੱਚ ਮੁਹਾਰਤ ਹੋ ਗਈ। ਗਵਰਨਮਿੰਟ ਟ੍ਰੇਨਿੰਗ ਕਾਲਜ ਜਲੰਧਰ ਤੋਂ ਬੀ.ਟੀ. ਕਰਦਿਆਂ ਹੋਇਆਂ ਅੰਗ੍ਰੇਜ਼ੀ ਵਿਸ਼ੇ ਦੇ ਪੜ੍ਹਾਨ ਵਿੱਚ ਜਲੰਧਰ ਸ਼ਹਿਰ ਵਿੱਚ ਪ੍ਰਥਮ ਸਥਾਨ ਪ੍ਰਾਪਤ ਕੀਤਾ। ਜਦ ਆਪ ਬਾਰਵੀਂ ਜਮਾਤ ਵਿੱਚ ਪੜ੍ਹਦੇ ਸੁਨ ਤਾਂ ੧੬ ਸਾਲ ਦੀ ਉਮਰ ਵਿੱਚ ਸ਼ਾਦੀ ਪ੍ਰਸਿੱਧ ਨਾਮਧਾਰੀ ਪ੍ਰਵਾਰ ਬਾਬੂ ਬਚਨ ਸਿੰਘ ਇੰਜੀਨੀਅਰ ਲੁਧਿਆਣਾ ਦੇ ਸਪੁੱਤਰ ਸੰਤ ਸਿੰਘ ਨਾਲ ਹੋ ਗਈ ਪਰ ਆਪ ਨੇ ਵਿਆਹ ਤੋਂ ਮਗਰੋਂ ਪੜ੍ਹਾਈ ਨੂੰ ਜਾਰੀ ਰਖਿਆ। ਆਪ ਉਰਦੂ, ਜਰਮਨ, ਫ੍ਰੈਂਚ ਬੋਲੀਆਂ ਦੀ ਚੰਗੀ ਗਿਆਤਾ ਹਨ ਆਪਦੇ ਪਤੀ ਭਾਰਤ ਹੈਵੀ ਇਲੈਕਟਰੀਕਲ ਕੰਪਨੀ ਦੇ ਜਨਰਲ ਮੈਨੇਜਰ ਰਹਿ ਕੇ ੧੯੯੧ ਵਿਚ ਸੇਵਾ ਮੁਕਤ ਹੋਏ। ਬੀਬੀ ਜੀ ਨੂੰ ਧਾਰਮਿਕ ਸ਼ਿਕਸ਼ਾ, ਦੇਸ਼ ਭਗਤੀ ਤੇ ਗੁਰੂ ਘਰ ਦੀ ਸੇਵਾ ਵਿਰਸੇ ਵਿੱਚ ਮਿਲੀ ਹੈ। ਆਪ ਨੇ ਸਭ ਤੋਂ ਪ੍ਰਹਿਲਾਂ ਅੰਮ੍ਰਿਤਸਰ ਵਿਖੇ ਸਰਵਸਤੀ ਟ੍ਰੇਨਿੰਗ ਕਾਲਜ 'ਚ ਬੀ.ਏ. ਤੇ ਬੀ.ਟੀ. ਪੜ੍ਹਾ ਕੇ ਵਿਦਿਅਕ ਖੇਤਰ ਵਿਚ

ਪ੍ਰਵੇਸ਼ ਕੀਤਾ। ਇਸ ਤੋਂ ਬਾਦ ਭਾਰਤ ਹੈਵੀ ਇਲੈਕਟਰੀਕਲਜ਼ ਹਰਦਵਾਰ (ਯੂ.ਪੀ.) ਦੇ ਅੰਗ੍ਰੇਜ਼ੀ ਮਾਧਿਅਮ ਸਕੂਲ ਵਿਚ ੧੦ ਸਾਲ ਅੰਗ੍ਰੇਜ਼ੀ ਵਿਸ਼ਾ ਪੜ੍ਹਾਇਆ। ਆਪ ਨੇ ਦਿਲੀ ਕੇਂਦ੍ਰੀਯ ਵਿਦਿਆਲੇ ਵਿਚ ੧੦ ਸਾਲ ਅੰਗ੍ਰੇਜ਼ੀ ਵਿਸ਼ਾ ਪੜ੍ਹਾਇਆ। ਆਪ ਨੇ ਦਿਲੀ ਲਗਨ ਤੇ ਮੇਹਨਤ ਨਾਲ ਸੇਵਾ ਨਿਭਾਈ ਇਸ ਨਾਲ ਆਪ ਮਹਾਨ ਵਿਦਿਆ ਸ਼ਾਸਤਰੀ ਵਜੋਂ ਪ੍ਰਸਿੱਧ ਹੋ ਗਈ।

੧੯੮੧ ਵਿੱਚ ਜਦ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਬਖਸ਼ਸ਼ ਦਵਾਰਾ ਦਿੱਲੀ ਵਿਖੇ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦੀ ਸਥਾਪਨਾ ਹੋਈ ਤਾਂ ਆਪ ਨੂੰ ਮੈਨੇਜਿੰਗ ਕਮੇਟੀ ਵਿੱਚ ਮੈਂਬਰ ਅਕੈਡੈਮਿਕ ਦਾ ਓਹਦਾ ਦਿਤਾ ਗਿਆ। ਆਪ ਸਕੂਲ ਦੇ ਸੁਚਾਰੂ ਵਿਕਾਸ ਲਈ ਜੁਟ ਗਏ।

੧੯੮੪ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਦੀ ਪਾਲਣਾ ਕਰਦੇ ਆਪ ਨੇ ਕੇਂਦਰੀ ਵਿਦਿਆਲਾ ਦੀ ਸਦੀਵੀ ਨੌਕਰੀ ਛਡ ਕੇ ਸ਼ਹੀਦ ਬਿਸ਼ਨ ਸਿੰਘ ਸਕੂਲ ਦੇ ਪ੍ਰਿੰਸੀਪਲ ਵਜੋਂ ਜ਼ੁਮੇਵਾਰੀ ਨੂੰ ਸੰਭਾਲ ਲਿਆ। ਆਪ ਦੀ ਸੁਚੱਜੀ ਅਗਵਾਈ ਵਿੱਚ ਸਕੂਲ ਨੇਂ ਹਰ ਖੇਤਰ ਵਿੱਚ ਉਨਤੀ ਕੀਤੀ। ੨੩ ਜੂਨ ੧੯੮੯ ਨੂੰ ਸਕੂਲ ਸੈਕੰਡਰੀ ਬਣ ਗਿਆ ਤੇ ਹੁਣ ਸੀਨੀਅਰ ਸੈਕੰਡਰੀ ਸਕੂਲ ਹੈ। ਇਸ ਵਿੱਚ ਸਾਇੰਸ, ਕਾਮਰਸ, ਆਰਟਸ ਸਭ ਕੁਛ ਦਾ ਉਤਮ ਪ੍ਰਬੰਧ ਹੈ। ਸਹਾਇਕ ਵਿਦਿਅਕ ਕਰਿਆਵਾਂ ਵਿੱਚ ਇਹ ਸਕੂਲ ਦਿੱਲੀ ਦੇ ਸਕੂਲਾਂ ਵਿੱਚ ਪਹਿਲੀ ਪੱਧਰ ਤੇ ਹੈ।

੨੬ ਜਨਵਰੀ ਦੀ ਪਰੇਡ ਵਿੱਚ ੧੯੮੧,੮੨ ਵਿਚ ਦੋ ਵਾਰੀ ਪਹਿਲਾ ਸਥਾਨ ਪ੍ਰਾਪਤ ਕੀਤਾ। ਬੈਡ ਮਿੰਨਟਨ ਦੀ ਪ੍ਰਤੀਯੋਗਿਤਾ ਵਿੱਚ ਸਕੂਲ ਦੇ ਵਿਦਿਆਰਥੀਆਂ ਨੇ ਪਹਿਲਾ ਸਥਾਨ ਪ੍ਰਾਪਤ ਕੀਤਾ ਸਾਇੰਸ ਫੇਅਰ ਵਿੱਚ ਬੱਚਿਆਂ ਰਾਹੀਂ ਤਿਆਰ ਕਰਵਾਏ ਗਏ ਮਾਡਲ ਪ੍ਰਧਾਨ ਸਥਾਨ ਤੇ ਰਹੇ। ਰੇਡੀਉ, ਟੈਲੀਵੀਜ਼ਨ ਤੇ ਪ੍ਰਸਤੁਤ ਕੀਤੇ ਗਏ ਪ੍ਰੋਗ੍ਰਾਮਾਂ ਦੀ ਅਤਿ ਸਰਾਹਨਾ ਕੀਤੀ ਗਈ ਇਹ ਸਭ ਇਸ ਕਰਕੇ ਹੋ ਸਕਿਆ

ਕਿ ਆਪ ਵਿਅਕਤੀਗਤ ਰੁੱਚੀ ਲੈਂਦੇ ਹਨ ਤੇ ਸਭ ਕੁਝ ਕਰਨ ਦੀ ਪ੍ਰੇਰਨਾ ਆਪਣੀ ਦੇਖ ਰੇਖ ਹੇਠਾਂ ਕਰਦੇ ਹਨ।

ਗੁਰਬਾਣੀ ਪਾਠ ਤੇ ਨਾਮ ਸਿਮਰਨ ਦਾ ਸ਼ੌਕ ਆਪ ਨੂੰ ਬਚਪਨ ਤੋਂ ਹੀ ਹੈ। ਜਪੁਜੀ ਸਾਹਿਬ, ਸ਼ਬਦ ਹਜ਼ਾਰੇ, ਰਹਿਰਾਸ, ਕੀਰਤਨ ਸੋਹਿਲਾ, ਅਕਾਲ ਉਸਤਤ, ਆਸਾ ਦੀ ਵਾਰ, ਰਾਗ ਮਾਝ ਤੇ ਦੋਵੇਂ ਬਾਰਾਂ ਮਾਹ ਆਪ ਨੂੰ ਜ਼ਬਾਨੀ ਕੰਠ ਹਨ। ਵੇਦ, ਪੁਰਾਣ, ਕੁਰਾਨ ਤੇ ਹੋਰ ਅਧਿਆਤਮਕ ਪੁਸਤਕਾਂ ਪੜ੍ਹਨ ਦਾ ਬਹੁਤ ਸ਼ੌਂਕ ਹੈ। ਆਪ ਨੂੰ ਦਸਮ ਗ੍ਰੰਥ ਦਾ ਪਾਠ ਕਰਨ ਦਾ ਵਿਸ਼ੇਸ਼ ਸ਼ੌਂਕ ਹੈ। ਪੜ੍ਹਾਈ ਦੇ ਨਾਲ ਨਾਲ ਆਪ ਨੂੰ ਲਿਖਣ ਦਾ ਵੀ ਸ਼ੌਂਕ ਹੈ। ਆਪਦੇ ਸਾਹਤਿਕ ਤੇ ਧਾਰਮਿਕ ਲੇਖ ਕਈ ਪੰਜਾਬੀ ਰਸਾਲਿਆਂ ਤੇ ਸਪਤਾਹਕਾਂ ਵਿਚ ਛੱਪਦੇ ਰਹਿੰਦੇ ਹਨ।

ਆਪ ਨੇ ੧੯੯੦ ਵਿੱਚ ਆਪਣੇ ਪੂਜ ਪਿਤਾ ਸੂਬਾ ਗੰਡਾ ਸਿੰਘ ਦਿੱਲੀ, ਬਾਰੇ ਪੁਸਤਕ ਛਾਪਕੇ ਸਤਿਗੁਰੂ ਜਗਜੀਤ ਸਿੰਘ ਨੂੰ ਭੇਟ ਕੀਤੀ, ਉਪ੍ਰੰਤ ਸ਼ਹੀਦ ਪੱਤਰਕਾ ਪ੍ਰਕਾਸ਼ਤ ਕੀਤੀ ਤੇ ੧੯੯੧ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਹੋਲੇ ਮੁਹੱਲੇ ਨਾਂ ਦੀ ਪੁਸਤਕ ਪ੍ਰਕਾਸ਼ਤ ਕਰਕੇ ਸਤਿਗੁਰੂ ਜਗਜੀਤ ਸਿੰਘ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ। ਇਸ ਪ੍ਰਕਾਰ ਸਾਹਿਤਕ ਜਗਤ ਵਿੱਚ ਪ੍ਰਸਿਧਤਾ ਪ੍ਰਾਪਤ ਕੀਤੀ।

ਵਿਦਿਆ ਦੇ ਖੇਤਰ ਵਿਚ ਆਪ ਦੀ ਵਿਦਵਤਾ, ਦੀ ਦਿੱਲੀ–ਸਿਖਿਆ ਵਿਭਾਗ ਦੇ ਉਚ ਅਧਿਕਾਰੀ ਪ੍ਰਸੰਸਾ ਕਰਦੇ ਹਨ। ਦਿੱਲੀ ਦੇ Lions Club ਵਲੋਂ ਅਧਿਆਪਕ ਦਿਵਸ ਤੇ ਆਪ ਦਾ ਤਿੰਨ ਵਾਰੀ ਸਤਿਕਾਰ ਕੀਤਾ ਗਿਆ। ੨੮–੧੧–੯੧ ਨੂੰ ਦਸਤਕਾਰ ਸਪਤਾਹਕ (ਪੰਜਾਬੀ) ਦੇ ਗੋਲਡਨ ਜੁਬਲੀ ਦੇ ਸਮਾਗਮ ਜਿਹੜਾ ਚੈਵਰਨ ਹੋਟਲ ਲੁਧਿਆਣਾ ਵਿੱਚ ਕੌਮੀ ਪੱਧਰ ਤੇ ਹੋਇਆ, ਵਿੱਚ ਆਪ ਨੂੰ ਗੋਲਡਨ ਜੁਬਲੀ ਮੋਮੈਂਟੋ ਨਾਲ ਸਨਮਾਨਤ ਕੀਤਾ ਗਿਆ। ਆਪ ਦੀ ਦੇਸ਼ ਭਗਤੀ ਦੀ ਮੂੰਹ ਬੋਲਦੀ ਤਸਵੀਰ ਹੈ, ਜਦ ਦਿੱਲੀ ਵਿਖੇ ੧੯੯੨ 'ਚ ਹੋਏ ਬਸੰਤ ਮੇਲੇ ਦੇ ਅਵਸਰ ਤੇ ਵਿਦਿਆਰਥੀਆਂ ਨੇ ਵਦੇਸ਼ੀ ਮਰਿਆਦਾ ਦੀਆਂ

ਪੈਂਟਾਂ, ਸ਼ਰਟਾਂ, ਸਕਰਟਾਂ, ਟਾਈਆਂ ਨੂੰ ਸਕੂਲ ਗ੍ਰਾਊਂਡ ਵਿੱਚ ਅਗਨ ਭੇਟ ਕਰਕੇ ਅੰਗ੍ਰੇਜ਼ ਸ਼ਾਸਨ ਕਾਲ ਸਮੇਂ ਸੁਦੇਸ਼ੀ ਲਹਿਰ ਦੀ ਯਾਦ ਤਾਜ਼ਾ ਕਰ ਦਿਤੀ। ਵਿਦਿਆਰਥੀਆਂ ਨੇ ਪ੍ਰਣ ਲਿਆ ਕਿ ਉਹ ਵਿਦੇਸ਼ੀ ਮਰਯਾਦਾ ਦੇ ਵਸਤਰਾਂ ਦੀ ਵਰਤੋਂ ਨਹੀਂ ਕਰਨਗੇ।

ਸਮੇਂ ਦੇ ਸਤਿਗੁਰੂ ਜੀ ਨੌਜਵਾਨਾਂ ਤੇ ਬੀਬੀਆਂ ਨੂੰ ਸਮੇਂ ਦੇ ਦੌੜ ਦਾ ਟਕਰਾ ਕਰਦਿਆਂ ਉਨਾਂ ਨੂੰ ਸਹੀ ਮਾਰਗ ਦਰਸਾਉਣ ਹਿਤ ਨਾਮਧਾਰੀ ਵਿਦਿਅਕ ਜੱਥੇ ਕਾਇਮ ਕੀਤੇ ਹਨ। ਬੀਬੀ ਜੀ ਇਸਤਰੀ ਵਿੰਗ ਦੇ ਤਿੰਨ ਸਾਲ ਪ੍ਰਧਾਨ ਰਹੇ ਹਨ ਤੇ ਹੁਣ ਵੀ ਪੂਰਾ ਹਿੱਸਾ ਪਾ ਰਹੇ ਹਨ। ਇਨ੍ਹਾਂ ਦੀ ਇੱਛਾ ਹੈ ਕਿ ਲੜਕੀਆਂ ਕਿਸੇ ਗੱਲੋਂ ਪਿੱਛੇ ਨ ਰਹਿ ਜਾਣ। ਸਮੇਲਨਾਂ ਵਿੱਚ ਬੱਚਿਆਂ ਦੇ ਮੁਕਾਬਲਿਆਂ ਵਾਸਤੇ ਤਿਆਰ ਕਰਨ ਖਾਤਰ, ਦਿਨ ਰਾਤ ਇੱਕ ਕਰ ਦੇਂਦੇ ਹਨ ਇਹੋ ਕਾਰਨ ਹੈ, ਕਿ ਲੜਕੀਆਂ ਲੇਖ ਮੁਕਾਬਲੇ, ਲੈਕਚਰ ਮੁਕਾਬਲੇ, ਪੇਂਟਿੰਗ ਅਤੇ ਸੰਗੀਤ ਦੇ ਮੁਕਾਬਲਿਆਂ ਵਿੱਚ ਪਹਿਲੇ ਜਾਂ ਦੂਜੇ ਦਰਜੇ ਤੇ ਆਉਂਦੀਆਂ ਹਨ।

ਬੀਬੀ ਜੀ ਵਿਦਿਆਰਥੀਆਂ ਦੇ ਮਨੋ ਵਿਗਿਆਨ ਨੂੰ ਸਮਝਕੇ ਉਨ੍ਹਾਂ ਨੂੰ ਪ੍ਰੇਰਤ ਕਰਨ ਦੇ ਗੁਣ ਤੋਂ ਚੰਗੀ ਤਰ੍ਹਾਂ ਜਾਣੂੰ ਹਨ। ਪੜ੍ਹਾਈ ਵਿੱਚ ਕਮਜ਼ੋਰ ਬੱਚਿਆਂ ਨੂੰ ਸਹਾਇਤਾ ਦੇਣਾ ਮੁਢਲਾ ਫਰਜ਼ ਜਾਣਦੇ ਹਨ। ਵਿਦਿਆ ਦਾਨ ਇਨ੍ਹਾਂ ਦੇ ਹਿੱਸੇ ਆਇਆ ਹੈ।

ਆਪ ਦੇ ਦੋ ਸਪੁਤਰ ਹਨ ਜਿਨ੍ਹਾਂ ਨੇ ਮਕੈਨੀਕਲ ਇੰਜੀਨੀਅਰਿੰਗ ਵਿੱਚ ਯੂਨੀਵਰਸਿਟੀ ਵਿੱਚ ਪਹਿਲਾ ਸਥਾਨ ਪ੍ਰਾਪਤ ਕੀਤਾ ਹੈ। ਉਹ ੫ ਸਾਲ ਲਗਾਤਾਰ ਵਜ਼ੀਫੇ ਲੈਕੇ ਡਿਗਰੀਆਂ ਪ੍ਰਾਪਤ ਕਰਕੇ ਉਚੇ ਉਹਦਿਆਂ ਤੇ ਸੇਵਾ ਕਰ ਰਹੇ ਹਨ।

ਮੁਕਦੀ ਗਲ ਬੀਬੀ ਜੀ ਇਕ ਆਦ੍ਰਿਸ਼ ਦੇਵੀ ਹੈ, ਜਿਹੜੀ ਸੱਚ ਤੇ ਸੁੱਚ ਦੀ ਪ੍ਰਤੀਕ ਹੈ। ਗਲਤ ਕਹਿਣਾ ਨਹੀਂ, ਗਲਤ ਸੁਣਨਾ ਨਹੀਂ। ਬਿਨਾਂ ਸਤਿਗੁਰੂ ਤੋਂ ਕਿਸੇ ਦਾ ਭੈ ਨਹੀਂ। ਸਤਿਗੁਰੂ ਜੀ ਨੂੰ ਹਾਜ਼ਰ ਨਾਜ਼ਰ ਸਮਝਦੇ ਹਨ। ਸੱਚੇ ਪਾਤਸ਼ਾਹ ਜੀ ਇਨ੍ਹਾਂ ਨੂੰ ਕੌਮੀ ਸੇਵਾ ਦਾ ਬਲ ਬਖਸ਼ਣ! ਇਹ ਮੇਰੀ ਅਰਦਾਸ ਹੈ!

# ਪ੍ਰਕਾਸ਼ ਕੌਰ ਸੇਠਾਣੀ

ਅੰਮ੍ਰਿਤ ਵੇਲੇ ਦਾ ਅਨੰਦ ਮਾਣਨ ਵਾਲੇ ਜਪ ਪ੍ਰਯੋਗੀ ਮਾਈਆ ਭਾਈਆਂ ਨੇ ਇਕ ਬਿਰਧਾ, ਮਲਕਾਂ ਵਿਕਟੋਰੀਆ ਦੇ ਚਿਹਰੇ ਨੂੰ ਫਿੱਕਾ ਪਾਣ ਵਾਲੀ, ਚਿੱਟੇ ਬਸਤਰਾਂ ਵਿੱਚ, ਹੱਥ ਵਿਚ ਮਾਲਾ, ਰਸਨਾਂ ਤੇ ਜੱਪ, ਹਰੀਮੰਦਰ ਦੇ ਦੱਖਨ ਵਾਲੇ ਪਾਸੇ ਵਿਚਕਾਰਲੇ ਦਰਵਾਜ਼ੇ ਤੇ ਲਗੇ ਬਾਹਰ ਵਾਰ, ਕੁਰਸੀ ਤੇ ਬੈਠਿਆਂ, ਸਤਿਗੁਰੂ ਜੀ ਦੇ ਦਰਸ਼ਨ ਕਰਦਿਆਂ ਤੇ ਰੱਬੀ ਬਾਣੀ ਦਾ ਆਨੰਦ ਮਾਣਦਿਆਂ ਤਕਿਆ ਹੋਵੇਗਾ। ਇਸਦਾ ਕਮਰਾ ਵੀ ਅਜਬ ਨਕਸ਼ਾ ਪੇਸ਼ ਕਰਦਾ ਹੈ। ਉਸ ਵਿਚ ਆਕਸੀਜਨ ਲੈਣ ਵਾਲਾ ਪੰਪ, ਗੈਸ ਸਿਲੰਡਰ, ਉਠਣ ਬੈਠਣ ਦੀ ਸਹਾਇਤਾ ਵਾਸਤੇ ਲੋਹੇ ਦੀ ਘੋੜੀ ਪਲ ਪਲ ਪਿਛੋਂ ਲੈਣ ਵਾਲੀਆਂ ਦਵਾਈਆਂ ਦੀਆਂ ਸ਼ੀਸ਼ੀਆਂ, ਮਾਲਿਸ਼ ਤੇ ਘੁਟਣ ਨੱਪਣ ਵਾਲੀ ਸਿਆਮਣ। ਇਹ ਮਾਤਾ ਹੈ ਗੁਰੂ ਘਰ ਦੀ ਸੇਵਕਾ, ਹੱਥ ਦੀ ਸੁੱਚੀ, ਦਿਲ ਦੀ ਗ਼ਨੀ, ਬੁਰੇ ਦਾ ਭਲਾ ਕਰਨ ਦੀ ਚਾਹਵਾਨ, ਸਤਿਗੁਰ ਰੰਗ ਵਿੱਚ ਰੰਗੀ, ਉਤਸ਼ਾਹੀ, ਮਨ ਦੀ ਸੁੱਚੀ ਤਨ ਦੀ ਸੁੰਦਰ, ਪ੍ਰਕਾਸ਼ ਕੌਰ ਸੁਪੱਤਨੀ ਸੇਠ ਪਿਆਰਾ ਸਿੰਘ ਸਿਆਮ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਵਰੁਸਾਏ ਸੇਠ ਗੁਰਮੁਖ ਗੁਜਰਾਵਾਲੀਏ ਦੀ ਨੂੰਹ, ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਦੀ ਚਕੋਰੀ।

ਇਸ ਮਾਤਾ ਦਾ ਸਰੀਰ ਢਿਲਾ ਏ, ਉਠਣ ਬੈਠਣ ਤੋਂ ਅਸਮਰਥ ਪਰ ਗੁਰ ਦਰਸ਼ਨਾਂ ਦੀ ਤਾਂਗ ਬਲਵਾਨ, ਜਿਸਦਾ ਸਦਕਾ ਇਹ ਆਪਣੇ ਪ੍ਰਵਾਰ ਦੀਆਂ ਮਿੰਨਤਾਂ, ਤਰਲਿਆਂ ਦੀ ਪ੍ਰਵਾਰ ਨ ਕਰਦਿਆਂ ਗੁਰਦਰਸ਼ਨਾਂ ਤੋਂ ਵਾਂਝਿਆਂ ਰਹਿਣਾ ਨ ਸਹਾਰਦਿਆਂ ਉਡਾਰੀ ਮਾਰ ਸ੍ਰੀ ਭੈਣੀ ਸਾਹਿਬ ਆ ਪੁਜੀ।

ਅਸਲ ਗਲ ਇਹ ਹੈ, ਕਿ ਚੰਗੇ ਭਾਗ ਹੋਣ ਤਾਂ ਮਨੁਸ਼ਾ ਜਨਮ ਮਿਲਦਾ ਹੈ, ਪੁੰਨ ਕੀਤੇ ਹੋਣ ਤਾਂ ਚੰਗੀ ਕੁਲ ਮਿਲਦੀ ਹੈ, ਮੋਤੀ ਦਾਨ ਕੀਤੇ ਹੋਣ ਤਾਂ ਤਨ ਮਨ ਦੀ ਸੁੰਦਰਤਾ ਦੀ ਪ੍ਰਾਪਤੀ ਹੁੰਦੀ ਹੈ, ਜੇ ਖੰਡਾਂ ਬ੍ਰਹਿਮੰਡਾਂ ਦੇ ਮਾਲਿਕ ਦੀ ਮਿਹਰ ਦੀ ਨਜ਼ਰ ਹੋਵੇ ਤਾਂ ਸਤਿਗੁਰ ਦੀ ਸ਼ਰਨ। ਇਉਂ ਭਾਸਦਾ ਏ ਕਿ ਪ੍ਰਕਾਸ਼ ਕੌਰ ਨੇ ਪਿਛਲੇ ਜਨਮ ਇਹ ਸਭ ਪੁੰਨ ਕੀਤੇ ਸਨ ਜਿਨ੍ਹਾਂ ਦਾ ਸਦਕਾ ਇਹ ਸ਼ੁਭ ਗੁਣਾਂ ਦੀ ਮਲਕਾ ਬਣੀ ਹੈ।

ਪ੍ਰਕਾਸ਼ ਕੌਰ ਨੂੰ ਸ੍ਰੀ ਭੈਣੀ ਸਾਹਿਬ ਦੀ ਪਵਿਤਰ ਧਰਤੀ ਤੇ ਬੈਠਿਆਂ ਧੀਆਂ ਪੁੱਤਾਂ ਵਲ ਕੋਈ ਧਿਆਨ ਨਹੀਂ। ਲੈਣ ਦੇਣ ਦੀ ਚਿੰਤਾ ਨਹੀਂ; ਇਕੋ ਚਾਹ ਹੈ, ਕਿ ਮੇਰਾ ਪ੍ਰਵਾਰ, ਧੀਆਂ, ਨੂੰਹਾਂ ਸਭ ਦੀ ਗੁਰੂ ਘਰ ਨਾਲ ਬਣੀ ਰਹੇ ਤੇ ਉਹ ਸਭ ਗੁਰੂ ਘਰ ਦੀ ਸੇਵਾ ਪ੍ਰਸੰਨ ਹੋ ਕਰਨ ਤੇ ਖੁਸ਼ੀਆਂ ਮਾਨਣ। ਪ੍ਰਕਾਸ਼ ਕੌਰ ਦਾ ਮਨ ਮੰਨਦਾ ਹੈ ਕਿ ਜੋ ਕੁਝ ਅਸੀਂ ਭੋਗ ਰਹੇ ਹਾਂ, ਜਿਹੜੇ ਸੁਖ ਮਾਣ ਰਹੇ ਹਾਂ, ਇਹ ਸਭ ਕਿਰਪਾ ਉਨ੍ਹਾਂ ਦੇ ਵੱਡ ਵਡੇਦਿਆਂ ਦੀ ਹੈ, ਜਿਨ੍ਹਾਂ ਤੇਗਾਂ ਮਾਰੀਆ, ਜਿੰਨ੍ਹਾਂ ਸੇਵਾ ਕਰ ਮਨ ਮਾਰ ਸਾਧੂ, ਮਹਾਤਮਾਂ, ਤੇ ਸਤਿਗੁਰਾਂ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ। ਇਹ ਸਭ ਉਨ੍ਹਾਂ ਦੀ ਬਰਕਤ ਹੈ। ਜੇ ਹੁਣ ਬੀ ਨ ਬੀਜਿਆ ਤਾਂ ਫੇਰ ਕੀ ਵਡਾਂਗੇ? ਅਗੋਂ ਕੀ ਖਾਵਾਂਗੇ। ਇਸੇ ਖਿਆਲ ਨੂੰ ਮੁਖ ਰਖਦਿਆਂ ਪ੍ਰਕਾਸ਼ ਕੌਰ ਨੇ ਜੱਪ ਪ੍ਰਯੋਗ ਦੀ ਖਬਰ ਸੁਣ ਕਮਰ ਕੱਸਾ ਕਰ ਲਿਆ ਕਿ ਸ੍ਰੀ ਭੈਣੀ ਸਾਹਿਬ ਜ਼ਰੂਰ ਜਾਣਾ ਏਂ, ਸਾਧ ਸੰਗਤ ਦੇ ਦਰਸ਼ਨ ਕਰਨੇ ਹਨ। ਜਿੰਨੀ ਵਾਹ ਲਗੇ ਨਾਮ ਸਿਮਰਨ ਵਿੱਚ ਭਾਗ ਲੈਣਾ ਏ? ਸਰੀਰ ਦਾ ਕੋਈ ਪਤਾ ਨਹੀਂ ਕਿ ਉਹਦੀ ਫੂਕ ਕਦੋਂ ਨਿਕਲ ਜਾਵੇ। ਜਿਹੜੀ ਨਿਭ ਜਾਵੇ ਓਹੀ ਚੰਗੀ!

ਜਦ ਪ੍ਰਕਾਸ਼ ਕੌਰ ਨੇ ਆਪਣੀ ਇੱਛਾ ਸੇਠ ਹੁਰਾਂ ਨੂੰ ਦਸੀ ਤਾਂ ਸਾਰਾ ਪ੍ਰਵਾਰ ਚਿੰਤਾਂ ਵਿੱਚ ਗੋਤੇ ਖਾਣ ਲਗਾ, ਕਿ ਸਾਡੀ ਮਾਤਾ ਸ੍ਰੀ ਭੈਣੀ ਸਾਹਿਬ ਇਕੱਲੀ ਕਿਵੇਂ ਰਹੇਗੀ? ਇਸਨੂੰ ਪਲ ਪਲ ਵਿਚ ਦਵਾਈ ਦੀ ਲੋੜ ਏ। ਕੀ ਪਤਾ ਇਸਦੇ ਸਵਾਸ ਰਾਹ ਵਿੱਚ ਪੂਰੇ ਹੋ ਜਾਣ, ਮੁੜ

ਸਾਡੀ ਭੰਡੀ ਹੋਵੇ। ਪਰ ਜਿੱਥੇ ਪ੍ਰੇਮ ਤ੍ਰੰਗਾਂ ਸਿਖਰਾਂ ਤੇ ਹੋਣ ਓਥੇ ਕੋਈ ਰੋਕ ਕੰਮ ਨਹੀਂ ਕਰਦੀ। ਇਨ੍ਹਾਂ ਦੇ ਪਤੀ ਸੇਠ ਪਿਆਰਾ ਸਿੰਘ ਨੇ ਆਪਣੇ ਸਪੁਤਰਾਂ ਨੂੰ ਕਹਿ ਦਿਤਾ ਕਿ ਤੁਸੀਂ ਆਪਣੀ ਮਾਂ ਦੀਆਂ ਇਛਾਵਾਂ ਵਿੱਚ ਰੋਕ ਨ ਪਾਓ ਜੇ ਇਹ ਜਾਂਦੀ ਏ ਤਾਂ ਖੁਸ਼ੀ ਖੁਸ਼ੀ ਜਾਣ ਦਿਓ ਇਸਦਾ ਮਲਾਹ ਬੜਾ ਤਗੜਾ ਏ, ਉਹ ਇਸਨੂੰ ਸਭ ਭੰਵਰਾਂ ਵਿੱਚੋਂ ਬਚਾਇਗਾ, ਇਸ ਦੇ ਕਲੇਸ਼ ਕਟੇਗਾ ਇਸ ਨੂੰ ਤੱਤੀ ਵਾ ਨਹੀਂ ਲਗੇਗੀ।

ਪ੍ਰਕਾਸ਼ ਕੌਰ ਦਾ ਜਨਮ ਸੇਠ ਖੁਸ਼ਹਾਲ ਸਿੰਘ ਮਾਤਾ ਮਾਇਆ ਦਈ ਦੇ ਘਰ, ਨਗਰ ਕਾਮੋਕੇ, ਜ਼ਿ: ਗੁਜਰਾਂ ਵਾਲਾ, ਵਿੱਚ ਹੋਇਆ। ਓਥੇ ਈ ਸਕੂਲ ਵਿੱਚ ਪੰਜਵੀ ਤੱਕ ਹਿੰਦੀ, ਪੰਜਾਬੀ ਪੜ੍ਹੀ। ਯਾਦਦਾਸ਼ਤ ਤੇਜ਼ ਸੀ ਜੋ ਪੜਦੀ ਯਾਦ ਹੋ ਜਾਂਦਾ। ਇਸ ਨੂੰ ਕਈ ਸ਼ਬਦ ਯਾਦ ਹੋ ਗਏ। ਇਹ ਸਕੂਲ ਦੀਆਂ ਇਕਤ੍ਰਤਾਵਾਂ, ਵਿੱਚ ਸ਼ਬਦ ਸੁਣਾਂਦੀ ਤੇ ਅਧਿਆਪਕਾਵਾਂ ਸੁਣਦੀਆਂ ਤੇ ਸ਼ਾਬਾਸ਼ ਦੇਂਦੀਆਂ। ਮਾਪਿਆਂ ਵਡਾ ਲਾਡ ਲਡਾਇਆ ਤੇ ਪਾਲਣ ਪੋਸਣ ਕੀਤਾ। ਸੋਲ੍ਹਾਂ ਸਤਾਰਾਂ ਸਾਲਾਂ ਦੀ ਹੋਈ ਤਾਂ ਵਿਆਹ ਰਚਾਇਆ ਗਿਆ।

ਉਨ੍ਹਾਂ ਦਿਨਾਂ ਵਿੱਚ ਸਮੂਹਕ ਵਿਵਾਹਾਂ ਦੀ ਮਰਯਾਦਾ ਦੀਵਾਨਾਂ ਵਿੱਚ ਨਹੀਂ ਚਲੀ ਸੀ। ਅਨੰਦ ਬੜੀ ਧੂਮਧਾਮ ਨਾਲ ਹੋਇਆ। ਸੇਠ ਗੁਰਮੁਖ ਸਿੰਘ ਜੀ ਜੰਝ ਲੈ ਕੇ ਆਏ। ਨਾਲ ਕੀਰਤਨੀ ਜੱਥੇ ਸਨ। ਸ੍ਰੀਮਾਨ ਸੰਤ ਨਿਧਾਨ ਸਿੰਘ ਆਲਿਮ, ਸੰਤ ਭਗਤ ਸਿੰਘ ਦਾਤੇ ਵਾਲ, ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤਾ ਆਦਿ।

*ਹਮ ਘਰ ਸਾਜਣ ਆਏ ਮਹਾਰਾਜਾ*
*ਹਮ ਘਰ ਸਾਜਣ ਆਏ।*
*ਸਾਚੇ ਮੇਲ ਮਿਲਾਏ ਮਹਾਰਾਜਾ....*
*ਸਾਚੇ ਮੇਲ ਮਿਲਾਏ।*

ਪੜ੍ਹਦਿਆਂ ਧੇਤਿਆਂ ਪੁਤੇਤਿਆਂ ਦਾ ਮੇਲ ਹੋਇਆ। ਸਾਰਾ ਆਲਾ–ਦੁਆਲਾ ਅਨੰਦ ਵੇਖਣ ਆਇਆ। ਸਾਰੀ ਰਾਤ ਕੀਰਤਨ ਹੁੰਦਾ ਰਿਹਾ। ਅੰਮ੍ਰਿਤ ਵੇਲਾ ਹੋਇਆ। ਬੜੀ ਸ਼ਾਨਦਾਰ ਵੇਦੀ ਗਡੀ ਗਈ। ਹਵਨ

ਹੋਇਆ। ਸੇਠ ਪਿਆਰਾ ਸਿੰਘ ਇਸ਼ਨਾਨ ਪਾਨ ਕਰ ਵੇਦੀ ਕੋਲ ਆ ਬੈਠਾ। ਪ੍ਰਕਾਸ਼ ਕੌਰ ਵੀ ਸਹੇਲੀਆਂ ਵਿੱਚ ਘਿਰੀ ਆਈ, ਮਾਲਾ ਗਲੇ ਪਾਈ ਤੇ ਮੱਥਾ ਟੇਕ ਖਬੇ ਪਾਸੇ ਬਹਿ ਗਈ। ਸੰਤ ਨਿਧਾਨ ਸਿੰਘ ਜੀ ਆਲਿਮ ਨੇ ਅੰਮ੍ਰਿਤ ਛਕਾਇਆ ਤੇ ਭਜਨ ਦਿਤਾ। ਲਾਵਾਂ ਪੜ੍ਹੀਆਂ ਗਈਆਂ, ਪਾਠ ਦਾ ਭੋਗ ਪਾਇਆ ਗਇਆ ਤੇ ਅਰਦਾਸਾ ਸੋਧਿਆ। ਮਾਈਆਂ ਬੀਬੀਆਂ ਫੁਲ ਵਰਸ਼ਾ ਕੀਤੀ।

ਪ੍ਰਕਾਸ਼ ਕੌਰ ਸਹੁਰੇ ਘਰ ਆਈ। ਮਾਤਾ ਜਮਨਾਂ ਦਈ ਰੁਪਏ ਵਾਰ ਵਾਰ ਸੁਟੇ। ਸਾਰੇ ਸ਼ਹਿਰ ਦੀਆਂ ਮਾਈਆਂ ਬੀਬੀਆਂ ਸੇਠਾਂ ਦੀ ਨੂੰਹ ਵੇਖਣ ਆਈਆ। ਉਹ ਕਹਿਣ, ਨੂੰਹ ਰਾਣੀ ਤਾਂ ਚੰਨ ਦੀ ਟੁਕੜੀ ਏ। ਵਿਧ ਮਾਤਾ ਨੇ ਬੜੀ ਰੀਝ ਨਾਲ ਘੜੀ ਏ।

ਸੇਠ ਗੁਰਮੁਖ ਸਿੰਘ ਜੀ ਗੁਜਰਾਂਵਾਲੇ ਦਾ ਵਡਾ ਪ੍ਰਵਾਰ ਸੀ। ਇਨ੍ਹਾਂ ਦੀਆਂ ਢਲਾ ਪ੍ਰਸਿਧ ਹਨ। ਸਾਧਾਂ ਸੰਤਾਂ ਦੇ ਆਸਣ ਖੁਲ੍ਹਦੇ। ਗੁੜ, ਸ਼ਕਰ, ਖੰਡ ਬਾਦਾਮ, ਸਾਬਨ ਤੇਲ ਆਦਿ ਨਾਲ ਕਮਰਾ ਭਰਿਆ ਰਹਿੰਦਾ। ਦੁਧ ਘਿਉ ਆਮ ਸੀ। ਗੋਪਾਲ ਸਿੰਘ ਸੇਵਾਦਾਰ ਹਾਜ਼ਰ ਰਹਿੰਦਾ। ਪ੍ਰਕਾਸ਼ ਕੌਰ ਦੀ ਸੱਸ ਵੀ ਨੇਕ ਮਾਂ ਦੀ ਜਾਈ ਸੀ। ਓਸ ਵੀ ਕਦੇ ਰੋਕ ਨ ਪਾਈ। ਇਨ੍ਹਾਂ ਦੇ ਪਤੀ ਵੀ ਬੜੇ ਦਿਆਲੂ ਸਨ। ਉਨ੍ਹਾਂ ਵੀ ਕਦੇ ਨਹੀਂ ਵਰਜਿਆ। ਘਿਉ ਦਾ ਕੁੱਪਾ ਰੁੜ ਜਾਣ ਤਾਂ ਵੀ ਗਿਲਾ ਨਹੀਂ। ਜਿਹੜੇ ਲੋੜਵੰਦ ਆਉਣ ਝੋਲੀਆਂ ਭਰ ਭਰ ਜਾਣ, ਧੰਨ ਸਤਿਗੁਰੂ ਪ੍ਰਤਾਪ ਸਿੰਘ ਕਹਿੰਦੇ ਮੁੜਨ।

ਅੱਜ ਦੇ ਸਮੇਂ ਕਲਿਜੁਗ ਦੀ ਪੌਣ ਜ਼ੋਰਾਂ ਤੇ ਹੈ। ਮਾਇਆ ਕੋਲ ਹੋਵੇ, ਜੋਬਨ ਦੇ ਹੁਲਾਰੇ ਆਉਂਦੇ ਹੋਣ ਤਾਂ ਭੋਗ ਵਿਲਾਸ ਬਿਨਾਂ ਕੁਝ ਨਹੀਂ ਸੁਝਦਾ। ਪਰ ਜਿੱਥੇ ਸਤਿਗੁਰੂ ਰਾਮ ਸਿੰਘ ਜੀ ਦੀ ਕਿਰਪਾ ਹੋਵੇ ਤਾਂ ਵਿਅਕਤੀ ਕਲਿਜੁਗੀ ਅਗ ਭਬਕਿਆ ਤੋਂ ਬਚਿਆ ਰਹਿੰਦਾ ਏ। ਪ੍ਰਕਾਸ਼ ਕੌਰ ਉਚਿਆ, ਮਹਿਲਾਂ ਵਿਚ ਵਸਦੀ ਸਾਧਾਂ ਸੰਤਾਂ ਦੀ ਸੇਵਾ ਕਰਕੇ ਪ੍ਰਸੰਨ ਹੁੰਦੀ।

ਸਾਰਾ ਪ੍ਰਵਾਰ ਹੋਲੇ ਮਹੱਲਿਆਂ ਤੇ ਸ੍ਰੀ ਭੈਣੀ ਸਾਹਿਬ ਜਾਂਦਾ ਤਾਂ

ਪ੍ਰਕਾਸ਼ ਕੋਰ ਨੂੰ ਚਾਉ ਚੜ੍ਹ ਜਾਂਦਾ। ਜਾਂਦਿਆਂ ਈ ਸੇਵਾ ਵਿਚ ਜੁੱਟ ਪੈਂਦੀ। ਭਾਂਡੇ ਮਾਂਜ, ਝਾੜੂ ਦੇ, ਗੋਹਾ ਕਠਾ ਕਰ। ਕਿਸੇ ਕੰਮੋਂ ਵੀ ਸੰਕੋਚ ਨਹੀਂ। ਮਾਈਆਂ ਬੀਬੀਆਂ ਕਈ ਵੇਰੀ ਕਹਿਣਾ, ਕੁੜੇ ਤੂੰ ਘਰ ਜਾ ਤੈਨੂੰ ਨਜ਼ਰ ਨ ਲਗ ਜਾਵੇ। ਪਰ ਪ੍ਰਕਾਸ਼ ਕੌਰ ਨੇ ਕਹਿਣਾ ਮਾਤਾਓ ਏਥੇ ਆਇਆਂ ਨਜ਼ਰ ਨਹੀਂ ਲਗਦੀ। ਏਸ ਘਰ ਵਿੱਚ ਭੂਤ ਪ੍ਰੇਤ ਦਾ ਕੀ ਕੰਮ? ਏਥੇ ਤਾਂ ਜੰਮ ਵੀ ਬਿਨਾਂ ਪੁਛਿਆਂ ਪੈਰ ਨਹੀਂ ਪਾ ਸਕਦੇ ਇਹ ਭੈ-ਹੀਣ ਧਰਤੀ ਹੈ। ਏਥੇ ਟਪਾਰ ਨਜ਼ਰ ਦਾ ਕੀ ਕੰਮ।

ਅਨੰਦ੍ ਹੋਇਆ ੧੫ ਸਾਲ ਲੰਘੇ ਤਾਂ ਦੇਸ਼ ਦਾ ਬਟਵਾਰਾ ਹੋ ਗਿਆ। ਹੱਦਾਂ ਪੈ ਗਈਆਂ। ਭਰਾ ਨਾਲੋਂ ਭਰਾ ਵਿਛੜਿਆ। ਕਈ ਸਾਮੀਆਂ ਡੁੱਬੀਆਂ। ਗੁਜਰਾਂਵਾਲੀਏ ਸੇਠ ਸਿਆਮ ਆ ਗਏ। ਨਾਮ ਸਿਮਰਨ ਤੇ ਸੇਵਾ ਭਾਵ ਇਹ ਨਾਲ ਈ ਰਿਹਾ। ੧੯੭੧ ਦੇ ਹੋਲੇ ਸਮੇਂ ਸੇਠ ਪਿਆਰਾ ਸਿੰਘ ਜੀ ਹੋਲੇ ਦੀ ਮੰਗ ਰਖੀ। ਉਹ ਪ੍ਰਵਾਨ ਹੋਈ। ੧੯੭੨ ਵਿਚ ਇੱਕ ਹੋਲਾ ਦੇਸ ਤੇ ਦੂਜਾ ਬੰਕੋਕ। ਪ੍ਰਵਾਰ ਵਿਚ ਖੁਸ਼ੀਆਂ ਉਮਡ ਆਈਆਂ। ਪ੍ਰਵਾਰ ਨੇ ਧੰਨ ਭਾਗ ਜਾਣੇ। ਭਾਰਤ, ਨਰੋਬੀ, ਯੂ.ਕੇ., ਕੈਨੇਡਾ ਆਦਿ ਤੋਂ ਸੰਗਤਾਂ ਉਡਾਰੀ ਮਾਰ ਪੁਜੀਆਂ। ਕਥਾ, ਕੀਰਤਨ, ਨਾਮ ਸਿਮਰਨ, ਹੱਲੇ ਦੇ ਦੀਵਾਨਾਂ ਦੀ ਚੰਗੀ ਵਰਖਾ ਹੋਈ। ਖੇੜਾ ਈ ਖੇੜਾ ਪਸਰਿਆ। ਸੇਠ ਜੀ ਸੰਗਤਾਂ ਨੂੰ ਮਨ ਭਾਉਂਦੇ ਪ੍ਰਸ਼ਾਦ ਛਕਾਏ। ਸਾਰੇ ਪ੍ਰਵਾਰ ਦਿਨ ਰਾਤ ਆਰਾਮ ਨ ਕੀਤਾ। ਚਲ ਸੋ ਚਲ। ਮਾਣ ਨਹੀਂ ਆਇਆ ਇਤਨਾ ਕਿਹਾ ਸੱਚੇ ਪਾਤਸ਼ਾਹ ਬਖਸ਼ਸ਼ ਨਾਲ ਉਨ੍ਹਾਂ ਆਪਣੇ ਸੇਵਕਾਂ ਪਾਸੋਂ ਸੇਵਾ ਲਈ ਹੈ। ਸਭ ਨੇ ਧੰਨ ਭਾਗ ਜਾਣੇ।

ਇਕ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ ਨਰੋਬੀ ਅਤੇ ਯੂ ਕੇ ਦਾ ਦੌਰਾ ਅਰੰਭਿਆ। ਸੇਠ ਜੀ ਵੀ ਨਾਲ ਹੋ ਤੁਰੇ। ਪ੍ਰਕਾਸ਼ ਕੋਰ ਵੀ ਨਾਲ ਈ ਤਿਆਰ ਹੋ ਪਈ। ਮਨ ਵਿੱਚ ਖਿਆਲ ਸੈਰ ਸਪਾਟੇ ਦਾ ਨਹੀਂ ਸੀ, ਸਗੋਂ ਸੇਵਾ ਭਾਵ। ਸ਼ੋਧ ਰਖ ਲਈ। ਲੰਗਰ ਦੀ ਹਾਜ਼ਰੀ। ਆਟਾ ਗੁਨਣਾ, ਦਾਲਾ ਧਰਨਾਂ, ਸਬਜ਼ੀ ਬਨਾਉਣੀ, ਪ੍ਰਸ਼ਾਦੇ ਪਕਾਉਣੇ, ਮੁੜ ਵੰਨ ਸੁਵੰਨੇ ਪਕਵਾਨ। ਸਾਧੂ, ਮਹਾਤਮਾਵਾਂ ਦੀਆਂ ਖੁਸ਼ੀਆਂ ਲੈਣੀਆਂ।

ਨਹੀਂ ਅਕੇਵਾਂ ਨਹੀਂ ਥਕੇਵਾਂ। ਦੀਵਾਨ ਵਿਚ ਵੀ ਹਾਜ਼ਰੀ ਭਰਨੀ।

ਏਸੇ ਦੌਰੇ ਸਮੇਂ ਪ੍ਰਕਾਸ਼ ਕੌਰ ਦੀਆਂ ਅੱਖਾਂ ਵਿਚ ਨੁਕਸ ਪੈ ਗਿਆ। ਡਾਕਟਰਾਂ ਵਲੋਂ ਜਵਾਬ ਸੀ ਪਰ ਸਤਿਗੁਰੂ ਜੀ ਹੱਥ ਸਭ ਡੋਰੀਆਂ ਹਨ। ਸੱਚੇ ਪਾਤਸ਼ਾਹ ਕੇਵਲ ਇਤਨਾਂ ਕਿਹਾ, "ਬੀਬੀ ਦੀਆਂ ਅੱਖਾਂ ਤਾਂ ਠੀਕ ਹਨ; ਆਰਾਮ ਕਰਨਾ ਚਾਹੁੰਦੀ ਏ।" ਪ੍ਰਕਾਸ਼ ਕੌਰ ਅਖਾਂ ਤੋਂ ਪੱਟੀ ਖੋਲ੍ਹੀ ਤਾਂ ਸਭ ਕੁਝ ਦਿਸਣ ਲਗ ਪਿਆ। ਹਨੇਰੀ ਦੁਨੀਆਂ ਵਿਚ ਚਾਨਣ ਪਸਰ ਗਿਆ। ਡਾਕਟਰ ਵੀ ਹੈਰਾਨ। ਉਨ੍ਹਾਂ ਨੂੰ ਮੰਨਣਾ ਪਿਆ ਕਿ ਇਹ ਕੋਈ ਇਲਾਜ ਨਹੀਂ, ਇਹ ਗ਼ੈਬੀ ਬਖ਼ਸ਼ਿਸ਼ ਹੈ।

ਪ੍ਰਕਾਸ਼ ਕੌਰ ਸੱਚੇ ਪਾਤਸ਼ਾਹ ਜੀ ਦੀ ਮਹਿਮਾਂ ਕਰਦਿਆਂ ਥਕਦੀ ਨਹੀਂ; ਉਹ ਕਹਿੰਦੀ ਹੈ, ਕਿ ਸੱਚੇ ਪਾਤਸ਼ਾਹ ਜੀ ਦੀ ਮੇਹਰ ਤੇ ਖਾਸ ਕਿਰਪਾ ਹੈ। ਉਹ ਮੇਰੀ ਹਰ ਥਾਂ ਲਾਜ਼ ਰਖਦੇ ਹਨ; ਮੇਰੀ ਖਾਲੀ ਝੋਲੀ ਨੂੰ ਹਰ ਸਮੇਂ ਭਰਦੇ ਹਨ। ਜੋ ਮੰਗਿਆ ਉਹ ਮਿਲ ਜਾਂਦਾ ਏ। ਜੇ ਕਿਸੇ ਬੀਬੀ ਦੀ ਗੋਦ ਖਾਲੀ ਏ ਤੇ ਉਸ ਆ ਰੋਣਾ ਰੋਇਆ ਤਾਂ ਪ੍ਰਕਾਸ਼ ਕੌਰ ਉਸ ਨੂੰ ਨਾਲ ਲੈ ਸਤਿਗੁਰੂ ਜੀ ਦੇ ਦਰ ਤੇ ਪੁਜੀ, ਤਾਂ ਸੱਚੇ ਪਾਤਸ਼ਾਹ ਜੀ ਦਿਆਲਤਾ ਦੇ ਘਰ ਵਿਚ ਆ, ਉਸ ਹਨੇਰੇ ਘਰ ਵਿੱਚ ਰੋਸ਼ਨੀ ਵਾਸਤੇ ਦੀਵਾ ਜਗ੍ਹਾ ਦਿਤਾ। ਲਾਲਾਂ ਦੀਆਂ ਜੋੜੀਆਂ ਬਖ਼ਸ਼ ਉਨ੍ਹਾਂ ਦੀ ਸਾਂਝ ਦੁਨੀਆਂ ਨਾਲ ਪਾਈ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਵਿਤਰ ਉਪਦੇਸ਼ ਵਿਚ ਆਉਂਦਾ ਹੈ:–

***ਰਾਜ ਦਾ ਸਵਾਦ ਜੇ ਦੂਸਰਾ ਨ ਹੋਰ ਕੋਈ***
***ਹੁਕਮ ਦਾ ਸਵਾਦ, ਜੇ ਗਰੀਬ ਸਤਾਈਏ***
***ਖਾਣੇ ਦਾ ਸਵਾਦ ਜੇ ਔਰ ਕੋ ਖਲਾਏ ਪਹਿਲਾਂ***
***ਜੀਵਨ ਦਾ ਸਵਾਦ, ਜੇ ਰਾਮ ਗੁਣ ਗਾਈਏ***

ਪ੍ਰਕਾਸ਼ ਕੌਰ ਇਨ੍ਹਾਂ ਉਪਦੇਸ਼ਾਂ ਤੇ ਅਖੰਰੇ ਅਖਰ ਅਮਲ ਕਰਦੀ ਹੈ। ਜੇ ਕਦੇ ਪੰਥਕ ਲੋੜ ਹੋਵੇ, ਕੋਈ ਪੁਰਬ ਹੋਵੇ, ਜੋੜ ਮੇਲਾ ਹੋਵੇ ਜਾਂ ਗੁਰੂ ਘਰ ਵਾਸਤੇ ਮਾਇਆ ਦੀ ਲੋੜ ਹੋਵੇ ਤਾਂ ਫੇਰ ਸੇਠ ਪੁਣੇ ਦੀ

ਕੋਈ ਲਾਜ ਨਹੀਂ, ਝੋਲੀ ਅਡ ਖਲੋਂਦੀ ਹੈ, ਨਿਉ ਦਰਾਂ ਘਰ ਤੋਂ ਸੁਰੂ।

ਸ੍ਰੀ ਭੈਣੀ ਸਾਹਿਬ ਦਾ ਸਰੋਵਰ ਇਕ ਵਧੀਆ ਮਿਸਾਲ ਏ। ਇਸਦਾ ਕੁਦਰਤੀ ਜਲ ਏ, ਇਸਦੀ ਮਾਡਰਨ ਤਕਨੀਕ ਏ। ਇਥੇ ਸੱਚੇ ਪਾਤਸ਼ਾਹ ਜੀ ਦੀ ਪ੍ਰੇਰਨਾਂ ਨਾਲ ਲਖਾਂ ਰੁਪਏ ਖਰਚ ਹੋ ਰਹੇ ਹਨ। ਇਸ ਵਿੱਚ ਪ੍ਰਕਾਸ਼ ਕੌਰ ਪੂਰਾ ਪੂਰਾ ਯੋਗਦਾਨ ਪਾਇਆ ਤੇ ਪਵਾਇਆ ਹੈ। ਬੰਕੋਕ ਕੋਈ ਘਰ ਨਹੀਂ ਹੋਵੇਗਾ, ਜਿਸ ਤੋਂ ਟੈਲੀਫੂਨ ਰਾਹੀਂ ਪ੍ਰੇਰਨਾਂ ਕਰਕੇ ਉਗਰਾਹੀ ਵਿੱਚ ਹਿੱਸਾ ਨ ਪਵਾਇਆ ਹੋਵੇ। ਸੇਠ ਸ਼ਮਸ਼ੇਰ ਸਿੰਘ ਨੇ ਹਾਸੇ ਠਠੇ ਨਾਲ ਕਿਹਾ, ਚਾਚੀ ਤੇਰੀਆਂ ਗੋਲੀਆਂ ਬੜੀਆਂ ਕੌੜੀਆਂ ਹਨ, ਪਰ ਹਨ ਲਾਭਵੰਦ। ਇਹ ਏਥੇ ਵੀ ਸੁਖ ਦੇਣ ਵਾਲੀਆਂ ਹਨ ਤੇ ਅਗ੍ਹਾਂ ਵੀ ਆਰਾਮ ਦੀਆਂ ਝੋਲੀਆਂ ਭਰਨ ਵਾਲੀਆਂ। ਸਤਿਗੁਰੂ ਜੀ ਦੀ ਕਿਰ੍ਪਾ ਦਾ ਸਦਕਾ ਕੋਈ ਐਸਾ ਮੋਰਚਾ ਨਹੀਂ ਹੋਵੇਗਾ ਜਿਹੜਾ ਇਸਨੇ ਸਰ ਨ ਕੀਤਾ ਹੋਵੇ।

ਪ੍ਰਕਾਸ਼ ਕੌਰ ਦੇ ਚਾਰ ਪੁਤਰ ਹਨ। ਸੇਠ ਗੁਰਦਰਸ਼ਨ ਸਿੰਘ, ਸੇਠ ਰਾਜਪਾਲ ਸਿੰਘ, ਸੇਠ ਨੌਨਿਧ ਸਿੰਘ, ਤੇ ਸੇਠ ਧਰਮ ਸਿੰਘ। ਇਹ ਮਾਤਾ ਹਰ ਸਮੇਂ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਅਰਜ਼ ਕਰਦੀ ਏ, ਕਿ ਇਨ੍ਹਾਂ ਤੇ ਬਖ਼ਸ਼ਿਸ਼ ਰਹੇ ਤੇ ਇਹ ਵੀ ਗੁਰੂ ਘਰ ਦੇ ਚਰਨਾਂ ਨਾਲ ਜੁੜੇ ਰਹਿਣ ਤੇ ਸੱਚੇ ਪਾਤਸ਼ਾਹ ਦੀਆਂ ਖੁਸ਼ੀਆਂ ਮਾਨਣ। ਪ੍ਰਕਾਸ਼ ਕੌਰ ਉਠਦੀ, ਬਹਿੰਦੀ ਤੁਰਦੀ ਫਿਰਦੀ ਭਾਈ ਗੁਰਦਾਸ ਜੀ ਦੀ ਇਹ ਪਉੜੀ ਪੜ੍ਹਦੀ ਰਹਿੰਦੀ ਹੈ:–

*ਚੰਦ ਚਕੋਰ ਪਰੀਤ ਹੈ ਲਾਇ ਤਾਰ ਨਿਹਾਲੇ।*
*ਚਕਵੀ ਸੂਰਜ ਹੇਤ ਹੈ ਮਿਲ ਹੋਣ ਸੁਖਾਲੇ।*
*ਨੇਹੁੰ ਕਵਲ ਜਲ ਜਾਣੀਐ ਖਿੜ ਮੂੰਹ ਵਖਾਲੇ।*
*ਮੋਰ ਬਬੀਹੇ ਬੋਲਦੇ ਵੇਖ ਬਦਲ ਕਾਲੇ।*
*ਨਾਰਿ ਭਤਾਰ ਪਿਆਰ ਹੈ, ਮਾਂ ਪੁਤ ਸਮਾਲੇ*
*ਪੀਰ ਮੁਰੀਦਾ ਪਿਰਹੜੀ ਓਹ ਨਿਬਹੈ ਨਾਲੇ*

**ਵਾਰ: ਭਾ: ਗੁਰਦਾਸ ਪੰਨਾ ੪੫੪**

# ਸੂਬਾ ਸੁਰਿੰਦਰ ਕੌਰ ਖਰਲ

ਸੰਨ ੧੯੮੭ ਨੂੰ ਦਿੱਲੀ ਵਿਖੇ ਹੋਏ ਸਰਬ ਹਿੰਦ ਨਾਮਧਾਰੀ ਵਿਦਿਅਕ ਸੰਮੇਲਨ ਸਮੇਂ ਬੀਬੀਆਂ ਨੇ ਇਕੱਤਰ ਹੋ ਬੜੀ ਨਿਮ੍ਰਤਾ ਪੂਰਵਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ ਜੀ ਨੂੰ ਅਰਜ਼ ਕੀਤੀ, "ਸੱਚੇ ਪਾਤਸ਼ਾਹ ਜੀ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਕਿਰਪਾ ਕਰ ਬੀਬੀ ਹੁਕਮੀ ਨੂੰ ਸੂਬਾ ਥਾਪਿਆ ਸੀ। ਕੀ ਮਾਈ ਹੁਕਮੀ ਤੋਂ ਬਾਅਦ ਕੋਈ ਬੀਬੀ ਸੂਬਾ ਬਨਣਯੋਗ ਨਹੀਂ ਹੈ।"

ਗਰੀਬ ਨਿਵਾਜ਼ ਜੀ ਬਚਨ ਕੀਤਾ, "ਤੁਸੀਂ ਮੈਨੂੰ ਪਹਿਲੋਂ ਸੂਬਾ ਬੀਬੀ ਹੁਕਮੀ ਵਰਗੀਆਂ ਬਣ ਕੇ ਤਾਂ ਵਿਖਾਵੋ, ਜਦੋਂ ਕੋਈ ਅਜਿਹੀ ਬੀਬੀ ਹੋਵੇਗੀ, ਮੈਂ ਉਸ ਨੂੰ ਸੂਬਾ ਬਣਾ ਦਿਆਂਗਾ।

ਸੰਨ ੧੯੯੪ ਨੂੰ ਵਿਸਾਖੀ ਵਾਲੇ ਦਿਨ ਅੰਮ੍ਰਿਤਸਰ ਵਿਖੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਜਦੋਂ ਸਾਰੇ ਇਲਾਕਿਆ ਦੇ ਨਵੇਂ ਸੂਬੇ ਥਾਪੇ ਉਦੋਂ ਕਿਰਪਾ ਕਰ ਦੋ ਬੀਬੀਆਂ, ਬੀਬੀ ਸੁਰਿੰਦਰ ਕੌਰ ਖਰਲ (ਰੋਪੜ) ਅਤੇ ਬੀਬੀ ਮਹਿੰਦਰ ਕੌਰ (ਹੁਸ਼ਿਆਰਪੁਰ) ਨੂੰ ਸੂਬਾ ਥਾਪਿਆ। ਇਸ ਉਪ੍ਰੰਤ ਹੋਏ ਆਪਣੇ ਬੈਂਕੋਕ ਦੌਰੇ ਸਮੇਂ ਸੱਚੇ ਪਾਤਸ਼ਾਹ ਜੀ ਨੇ ਬੈਂਕੋਕ ਦੀ ਬੀਬੀ ਮਹਿੰਦਰ ਕੌਰ ਗਿਆਨਣ ਨੂੰ ਸੂਬਾ ਬਨਾਉਣ ਦੀ ਬਖ਼ਸ਼ਿਸ਼ ਕੀਤੀ।

ਰੋਪੜ ਦੇ ਮੰਨੇ-ਪ੍ਰਮੰਨੇ ਉਘੇ ਸੰਤ (ਸਵਰਗੀ) ਕੇਹਰ ਸਿੰਘ ਦੀ ਨੂੰਹ ਅਤੇ ਸੰਤ ਭਗਵੰਤ ਸਿੰਘ (ਨਾਮਧਾਰੀ ਇੰਜਨੀਅਰਿੰਗ ਵਰਕਸ ਵਾਲੇ) ਦੀ ਸੁਪਤਨੀ ਸੂਬਾ ਸੁਰਿੰਦਰ ਕੌਰ ਖਰਲ, ਐਸ ਵੇਲੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਦੀਆਂ ਪ੍ਰਮੁਖ ਇਸਤਰੀਆਂ ਵਿਚੋਂ ਇਕ ਐਸੀ ਸ਼ਖਸੀਅਤ ਹੈ, ਜਿਸ ਨੂੰ ਸ੍ਰੀ ਸਤਿਗੁਰੂ ਜੀ ਨੇ ਬਹੁਤ ਮਾਣ ਅਤੇ

ਅਨੇਕਾਂ ਪਦਵੀਆਂ ਬਖ਼ਸ਼ੀਆਂ ਹਨ।

ਪੂਰੀ ਲਗਨ ਅਤੇ ਉਤਸ਼ਾਹ ਨਾਲ ਸੇਵਾ ਕਰਨ ਲਈ ਸੂਬਾ ਸੁਰਿੰਦਰ ਕੌਰ ਖਰਲ ਦਾ ਨਾਮਧਾਰੀ ਸੰਮਾਜ ਵਿਚ ਪ੍ਰਵੇਸ਼ ਸੰਨ ੧੯੮੮ ਨੂੰ ਹੋਇਆ। ਸੰਨ ੧੯੮੮ ਨੂੰ ਵਿਸਾਖੀ ਵਾਲੇ ਦਿਨ ਬੀਬੀ ਸੁਰਿੰਦਰ ਨੇ ਆਪਣੀ ਨਵੀਂ ਛਪੀ ਕਹਾਣੀਆਂ ਦੀ ਪੁਸਤਕ 'ਤ੍ਰਿਸ਼ਨਾ' ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਭੇਟ ਕੀਤੀ। ਸ੍ਰੀ ਸਤਿਗੁਰੂ ਜੀ ਨੇ ਖੁਸ਼ੀਆਂ ਬਖ਼ਸ਼ੀਆਂ ਤੇ ਸਰਬ ਹਿੰਦ ਨਾਮਧਾਰੀ ਵਿਦਿਅਕ ਜੱਥੇ (ਰਜਿ:) ਦੇ ਪ੍ਰਧਾਨ ਸੰਤ ਦਲੀਪ ਸਿੰਘ ਨੂੰ ਹੁਕਮ ਹੋਇਆ ਕਿ ਇਸ ਬੀਬੀ ਨੂੰ ਵਿਦਿਅਕ ਜੱਥੇ ਵਿਚ ਸ਼ਾਮਲ ਕਰ ਲਿਆ ਜਾਵੇ ਤੇ ਵਾਰਸ਼ਕ ਵਿਦਿਅਕ ਸੰਮੇਲਨ 'ਤੇ ਬੁਲਾਇਆ ਜਾਵੇ।

ਜੂਨ ਸੰਨ ੧੯੮੮ ਵਿਚ ਸ੍ਰੀ ਭੈਣੀ ਸਾਹਿਬ ਵਿਖੇ ਹੋਏ ਸਰਬ ਹਿੰਦ ਨਾਮਧ਼ਾਰੀ ਵਿਦਿਅਕ ਸੰਮੇਲਨ ਦੇ ਵਾਰਸ਼ਿਕ ਸਮਾਗਮ ਵਿਚ ਪਹਿਲੀ ਵਾਰ ਸ਼ਾਮਲ ਹੋ, ਬੀਬੀ ਸੁਰਿੰਦਰ ਕੌਰ ਖਰਲ ਨੇ ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਨਾਮਧਾਰੀ ਇਤਿਹਾਸ ਸੰਬੰਧੀ ਖੋਜ-ਪੱਤਰ ਪੜ੍ਹਿਆ। ਉਦੋਂ ਹੀ ਸ੍ਰੀ ਸਤਿਗੁਰੂ ਜੀ ਹੁਕਮ ਕੀਤਾ, 'ਹੁਣ ਵਾਪਸ ਨਹੀਂ ਜਾਣਾ, ਇਥੇ ਹੀ ਸੇਵਾ ਕਰਨੀ ਹੈ।' ਸੱਚੇ ਪਾਤਸ਼ਾਹ ਜੀ ਦੇ ਇਸ ਹੁਕਮ ਨੂੰ ਬੀਬੀ ਸੁਰਿੰਦਰ ਨੇ ਖਿੜੇ ਮੱਥੇ ਤਨ-ਮਨ-ਧਨ ਨਾਲ ਪਰਵਾਨ ਕੀਤਾ।

੨੯ ਦਸੰਬਰ ੧੯੯੧ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਬੀਬੀ ਸੁਰਿੰਦਰ ਕੌਰ ਖਰਲ ਨੂੰ ਸਰਬ ਹਿੰਦ ਨਾਮਧਾਰੀ ਵਿਦਿਅਕ ਜੱਥਾ (ਰਜਿ:) ਦੇ ਇਸਤਰੀ ਵਿੰਗ ਦੀ ਪ੍ਰਧਾਨ ਦੀ ਸੇਵਾ ਬਖ਼ਸ਼ਿਸ਼ ਕੀਤੀ। ਇਸ ਸੇਵਾ ਅਧੀਨ ਬੀਬੀ ਸੁਰਿੰਦਰ ਕੌਰ ਨੇ ਭਾਰਤ ਦੇ ਪਿੰਡ-ਪਿੰਡ, ਸ਼ਹਿਰ-ਸ਼ਹਿਰ ਜਾ ਕੇ ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ, ਬੀਬੀਆਂ ਦੇ ਵਿਦਿਅਕ ਜੱਥਿਆਂ ਦੀ ਸਥਾਪਨਾ ਕੀਤੀ, ਜਿਸ ਦੇ ਫਲਸਰੂਪ ਵਾਰਸ਼ਿਕ ਵਿਦਿਅਕ ਸੰਮੇਲਨਾਂ ਵਿਚ ਸ਼ਾਮਲ ਹੋ ਕੇ ਸਾਰੀਆਂ ਪ੍ਰਤੀਯੋਗਿਤਾਵਾਂ ਵਿਚ ਹਿੱਸਾ ਲੈਣ ਵਾਲੀਆਂ ਨੌਜਵਾਨ ਬੀਬੀਆਂ ਦੀ

ਗਿਣਤੀ ਵਿਚ ਕਾਫੀ ਵਾਧਾ ਹੋ ਗਿਆ। ਸਿਰਫ ਭਾਰਤ ਵਿਚ ਹੀ ਨਹੀਂ, ਵਿਦੇਸ਼ਾਂ ਵਿਚ ਵੀ ਬੀਬੀਆਂ ਦੇ ਵਿਦਿਅਕ ਜੱਥੇ ਬਣਾਏ ਗਏ ਹਨ।

ਸੰਨ ੧੯੯੨ ਵਿਚ ਸ੍ਰੀ ਸਤਿਗੁਰੂ ਜੀ ਜਗਜੀਤ ਸਿੰਘ ਦੇ ਹੁਕਮ ਅਨੁਸਾਰ ਬੀਬੀ ਸੁਰਿੰਦਰ ਨੂੰ ਕੂਕਾ ਸ਼ਹੀਦ ਯਾਦਗਾਰੀ ਟਰਸੱਟ (ਰਜਿ:) ਦੀ ਟਰਸਟੀ ਬਣਾਇਆ ਗਿਆ। ਬੀਬੀ ਸੁਰਿੰਦਰ, ਨਾਮਧਾਰੀ ਸ਼ਹੀਦਾਂ ਦੇ ਪਰਿਵਾਰਾਂ ਨੂੰ ਲੱਭ ਕੇ ਉਨ੍ਹਾਂ ਨੂੰ ਨਾਮਧਾਰੀ ਸਮਾਜ ਨਾਲ ਜੋੜਨ ਦੀ ਸੇਵਾ ਕਰ ਰਹੀ ਹੈ। ਨਾਲੋ ਨਾਲ ਇਸ ਇਤਿਹਾਸ ਨੂੰ ਲਿਖ ਰਹੀ ਹੈ।

ਜੁਲਾਈ ਸੰਨ ੧੯੯੩ ਨੂੰ ਬੀਬੀ ਸੁਰਿੰਦਰ ਕੌਰ ਖਰਲ ਨੂੰ ਅਖਬਾਰ 'ਸਤਿਜੁਗ' ਦੀ ਪ੍ਰੈਸ ਰਿਪੋਰਟਰ ਅਤੇ ਪ੍ਰਤੀਨਿਧੀ ਬਣਾਇਆ ਗਿਆ। 'ਸਤਿਜੁਗ' ਵਿਚ ਛਪੀਆਂ ਬੀਬੀ ਸੁਰਿੰਦਰ ਦੀਆਂ ਰਚਨਾਵਾਂ ਦੀ ਪਾਠਕਾਂ ਵਲੋਂ ਬਹੁਤ ਸ਼ਲਾਘਾ ਕੀਤੀ ਜਾਂਦੀ ਹੈ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਰਜ਼ਾ ਅਨੁਸਾਰ ਫਰਵਰੀ ਸੰਨ ੧੯੯੪ ਨੂੰ ਬਣੇ 'ਭੈਣੀ ਸਾਹਿਬ ਅਤੇ ਰਾਈਆਂ ਡਿਵੈਲਪਮੈਂਟ ਬੋਰਡ' (ਰਜਿ:) ਦੀ ਮੈਂਬਰ ਬੀਬੀ ਸੁਰਿੰਦਰ ਕੋਰ ਖਰਲ ਨੂੰ ਬਣਾਇਆ ਗਿਆ।

ਅਪ੍ਰੈਲ ਸੰਨ ੧੯੯੪ ਨੂੰ ਸ੍ਰੀ ਸਤਿਗੁਰੂ ਜੀ ਨੇ ਬੀਬੀ ਸੁਰਿੰਦਰ ਨੂੰ ਸੂਬਾ ਬਨਾਉਂਣ ਦਾ ਮਾਣ ਬਖਸ਼ਿਆ। ਇਸ ਖੇਤਰ 'ਚ ਵੀ ਸੂਬਾ ਸੁਰਿੰਦਰ ਕੌਰ ਖਰਲ ਬੜੀ ਸਰਗਰਮੀ ਅਤੇ ਲਗਨ ਨਾਲ ਸੇਵਾ ਕਰਨ ਵਿਚ ਜੁਟੀ ਹੋਈ ਹੈ।

ਸੂਬਾ ਸੁਰਿੰਦਰ ਕੌਰ ਖਰਲ ੧੯੭੯ ਤੋਂ ਜ਼ਿਲਾ ਲਿਖਾਰੀ ਸਭਾ ਰੂਪਨਗਰ (ਰਜਿ:) ਦੀ ਐਗਜੈਕਟਿਵ ਮੈਂਬਰ ਹੈ। ਕੇਂਦਰੀ ਲਿਖਾਰੀ ਸਭਾ ਅਤੇ ਪੰਜਾਬੀ ਦੀਆਂ ਹੋਰ ਸਾਹਿਤ ਸਭਾਵਾਂ ਨਾਲ ਜੁੜੀ ਹੋਈ ਹੈ।

ਇਕ ਲੇਖਿਕਾ ਵਜੋਂ ਸੂਬਾ ਜੀ ਦਾ ਸਾਹਿਤਿਕ ਸਫਰ ਸੰਨ ੧੯੬੬ ਤੋਂ ਸ਼ੁਰੂ ਹੋਇਆ, ਜਦੋਂ ਰਚਨਾਵਾਂ ਉਸ ਵੇਲੇ ਦੇ ਕਾਲਜ ਮੈਗਜ਼ੀਨਾਂ,

ਅਖਬਾਰਾਂ ਤੇ ਹੋਰ ਸਾਹਿਤਕ ਪਰਚਿਆਂ ਵਿਚ ਛਪਣੀਆਂ ਸ਼ੁਰੂ ਹੋਈਆਂ। ਸੂਬਾ ਜੀ ਨੇ ਹਿਸਟਰੀ ਦੀ ਐਮ.ਏ. ਕੀਤੀ ਹੈ।

ਸੂਬਾ ਸੁਰਿੰਦਰ ਕੌਰ ਖਰਲ ਦੀ ਪਹਿਲੀ ਪੁਸਤਕ ਕਹਾਣੀਆਂ ਦੀ 'ਤ੍ਰਿਸ਼ਨਾ' ਸੰਨ ੧੯੮੭ ਵਿਚ ਦੂਜੀ ਪੁਸਤਕ 'ਰੂਹ ਪੰਜਾਬ ਦੀ' (ਜੀਵਨੀ ਮਹਾਰਾਣੀ ਜਿੰਦ ਕੌਰ) ਸੰਨ ੧੯੯੦ ਵਿਚ, ਤੀਸਰੀ ਪੁਸਤਕ 'ਵਡ ਪ੍ਰਤਾਪੀ ਸਤਿਗੁਰੂ' (ਜੀਵਨੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ) ਸੰਨ ੧੯੯੦ ਵਿਚ ਅਤੇ ਚੌਥੀ ਪੁਸਤਕ ਮਹਾਂਬਲੀ ਰਣਜੀਤ ਸਿੰਘ (ਜੀਵਨੀ) ਸੰਨ ੧੯੯੧ ਵਿਚ ਛਪੀਆਂ।

ਸੂਬਾ ਜੀ ਦੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਜੀਵਨੀ ਨਾਲ ਸੰਬੰਧਤ ਇਕ ਪੁਸਤਕ ਅਤੇ ਇਕ ਕਵਿਤਾਵਾਂ ਦੀ ਪੁਸਤਕ, ਸ਼ੀਘਰ ਹੀ ਛਪ ਕੇ ਪਾਠਕਾਂ ਦੇ ਹੱਥਾਂ ਵਿਚ ਆ ਰਹੀ ਹੈ।

ਸੂਬਾ ਜੀ ਦੇ ਲੇਖ, ਕਹਾਣੀਆਂ, ਕਵਿਤਾਵਾਂ ਅਕਸਰ ਉੱਘੇ ਮੈਗਜ਼ੀਨਾਂ ਅਤੇ ਅਖਬਾਰਾਂ ਵਿਚ ਛਪਦੇ ਰਹਿੰਦੇ ਹਨ। ਬਾਲ–ਸਾਹਿਤ ਦੀ ਪੁਸਤਕ 'ਰੂਹ ਪੰਜਾਬ ਦੀ' ਪੰਜਾਬੀ ਦੇ ਉੱਘੇ ਅਖਬਾਰ 'ਅਜੀਤ' ਵਿਚ ਲੜੀਵਾਰ ਛਪੀ ਹੈ। ਹਿੰਦੀ ਅਤੇ ਅੰਗ੍ਰੇਜ਼ੀ ਵਿਚ ਵੀ ਲਿਖਿਆ ਹੈ। ਟੈਲੀਵੀਜ਼ਨ ਅਤੇ ਰੇਡੀਓ ਤੋਂ ਵੀ ਕਈ ਪ੍ਰੋਗਰਾਮ ਦਿਤੇ ਹਨ। ਨਾਮਧਾਰੀ ਇਤਿਹਾਸ ਨਾਲ ਸੰਬੰਧਤ ਕਈ ਖੋਜ ਪੱਤਰ ਲਿਖੇ ਹਨ। ਯਾਤਰਾ ਲੇਖ ਵੀ ਲਿਖੇ ਹਨ। ਕਈ ਪੁਸਤਕਾਂ ਦੇ ਖਰੜੇ ਤਿਆਰ ਪਏ ਹਨ। ਸ਼ਹੀਦਾਂ ਦੇ ਪਰਿਵਾਰਾਂ ਦੀ ਖੋਜ ਸੰਬੰਧੀ, ਸਤਿਗੁਰੂ ਜੀ ਦੀਆਂ ਸਾਖੀਆਂ ਦੀ ਅਤੇ ਨਾਮਧਾਰੀ ਇਤਿਹਾਸ ਨਾਲ ਸੰਬੰਧਿਤ ਕਈ ਪੁਸਤਕਾਂ ਨੂੰ ਲਿਖਣ ਦਾ ਰੁਝਾਨ ਅਜਕਲ ਬਣਿਆ ਹੋਇਆ ਹੈ। ਲਿਖਣ ਤੋਂ ਇਲਾਵਾ ਪੇਂਟਿੰਗ ਦਾ ਸ਼ੌਕ ਵੀ ਹੈ।

ਸੂਬਾ ਸੁਰਿੰਦਰ ਕੌਰ ਖਰਲ ਨੂੰ ਕਈ ਸਾਹਿਤਕ ਸਭਾਵਾਂ ਵਲੋਂ ਮਾਨ–ਸਨਮਾਨ ਮਿਲੇ ਹਨ। ੨ ਜਨਵਰੀ ੧੯੯੪ ਨੂੰ ਲਿਖਾਰੀ ਸਭਾ ਬਰਨਾਲਾ ਨੇ ਆਪਣੀ ੪੦ ਵੇਂ ਸਥਾਪਨਾ ਦਿਵਸ ਦੇ ਵਾਰਸ਼ਿਕ ਸਮਾਗਮ ਸਮੇਂ 'ਬਾਲ–ਸਾਹਿਤ ਰਚੇਤਾ' ਵਜੋਂ ਲੇਖਿਕਾ ਸਰਿੰਦਰ ਕੌਰ

ਖਰਲ ਨੂੰ, 'ਸ੍ਰੀ ਸਾਧੂ ਰਾਮ ਸੂਦ ਹਲਵਾਈ ਸਿਮ੍ਰਤੀ ਅਵਾਰਡ' ਨਾਲ ਸਨਮਾਨਿਤ ਕੀਤਾ।

ਦਿੱਲੀ, ਮੰਡੀ, ਲੁਧਿਆਣਾ ਆਦਿਕ ਵੱਖੋ-ਵੱਖ ਸ਼ਹਿਰਾਂ ਵਿਚ ਬੀਬੀਆਂ ਦੇ ਵਿਦਿਅਕ ਜੱਥਿਆਂ ਵਲੋਂ, ਸੂਬਾ ਬਨਣ 'ਤੇ ਬੀਬੀ ਸੁਰਿੰਦਰ ਦਾ ਸਨਮਾਨ ਕੀਤਾ ਗਿਆ। ੧੬ ਅਕਤੂਬਰ ੧੯੯੪ (੩੧ ਅੱਸੂ ੨੦੫੧) ਨੂੰ ਅੱਸੂ ਦੇ ਮੇਲੇ ਦੇ ਭੋਗ ਸਮੇਂ ਸ੍ਰੀ ਭੈਣੀ ਸਾਹਿਬ ਵਿਖੇ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਪਾਵਨ ਕਰ-ਕਮਲਾਂ ਦੁਆਰਾ ਸੂਬਾ ਸੁਰਿੰਦਰ ਕੌਰ ਖਰਲ ਨੂੰ 'ਸੇਠਾਣੀ ਮਹਿੰਦਰ ਕੌਰ ਸਨਮਾਨ' ਦੇਣ ਦੀ ਬਖ਼ਸ਼ਿਸ਼ ਕੀਤੀ।

ਜਿਥੇ ਸ੍ਰੀ ਸਤਿਗੁਰੂ ਜੀ ਨਾਲ ਦੌਰਿਆਂ ਸਮੇਂ ਸੂਬਾ ਜੀ ਥਾਈਲੈਂਡ, ਕੀਨੀਆ ਅਤੇ ਤਨਜਾਨੀਆ ਗਏ ਹਨ, ਉਥੇ ਬਰਮਾ ਵਿਚ ਰੰਗੂਨ ਅਤੇ ਮਰਗੋਈ ਜਾ ਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਇਤਿਹਾਸ ਨਾਲ ਸੰਬੰਧਤ ਅਸਥਾਂਨਾਂ ਦੀ ਖੋਜ ਵੀ ਕੀਤੀ ਹੈ ਅਤੇ ਉਥੋਂ ਦੇ ਲੋਕਾਂ ਨਾਲ ਸੰਬੰਧ ਬਣਾ ਕੇ ਪੱਤਰ ਵਿਵਹਾਰ ਦਾ ਸਿਲਸਿਲਾ ਬਣਾਇਆ ਹੈ ਤਾਂ ਜੋ ਅਗੋਂ ਖੋਜ ਦਾ ਕੰਮ ਜਾਰੀ ਰਹੇ।

ਸੂਬਾ ਜੀ ਦਸਦੇ ਹਨ ਕਿ ਉਨ੍ਹਾਂ ਨੂੰ ਸ੍ਰੀ ਸਤਿਗੁਰੂ ਜੀ ਪ੍ਰਤੀ ਲਗਨ ਦੀਆਂ ਭਾਵਨਾਵਾਂ ਅਤੇ ਧਾਰਮਕ ਸਿੱਖਿਆ ਆਪ ਦੀ ਮਾਤਾ ਬੀਬੀ ਗੁਰਦੇਵ ਕੌਰ ਜੀ ਪਾਸੋਂ ਮਿਲੀ। ਸੈਂਦੇ ਪਿੰਡ ਵਿਚ ਪਲੇ ਸੂਬਾ ਜੀ ਦੇ ਪਿਤਾ (ਸਵਰਗੀ) ਸ੍ਰ. ਗੁਰਚਰਨ ਸਿੰਘ ਖਰਲ, ਸੰਤ ਕਰਮ ਸਿੰਘ ਹਿੰਮਤਪੁਰੇ ਵਾਲਿਆਂ ਦੇ ਸੇਵਕ ਸਨ। ਆਪ ਨੇ ਸੋਧ ਰੱਖ ਕੇ ਸੰਤਾਂ ਦੀ ਸੇਵਾ ਕੀਤੀ ਅਤੇ ਨਾਲੋ ਨਾਲ ਪੜ੍ਹਾਈ ਕਰਦੇ ਰਹੇ। ਸੰਤ ਕਰਮ ਸਿੰਘ ਆਪ ਨੂੰ 'ਸ਼ਾਹ ਜੀ' ਆਖਿਆ ਕਰਦੇ ਸਨ। ਆਪ ਹੱਟੀ ਤੇ ਬੈਠ ਕੇ ਸਾਧਾਂ ਨੂੰ ਰਾਸ਼ਨ ਦਿਆ ਕਰਦੇ ਸਨ। ਇਥੋਂ ਆਪ ਬੰਬਈ ਚਲੇ ਗਏ, ਇੰਜਨੀਅਰਿੰਗ ਕੀਤੀ। ਪਹਿਲਾਂ 'ਏਅਰ ਇੰਡੀਆ' ਤੇ ਫਿਰ 'ਕਲਿੰਗਾ ਏਅਰਵੇਜ਼' ਵਿਚ ਗ੍ਰਾਊਂਡ ਇੰਜਨੀਅਰ ਬਣ ਬਹੁਤ ਮਾਣ, ਸ਼ੋਹਰਤ ਅਤੇ ਦੌਲਤ ਹਾਸਲ ਕੀਤੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

ਜਦ ਵੀ ਬੰਬਈ ਜਾਂਦੇ, ਦਰਸ਼ਨ ਦਿੰਦੇ। ਸੰਨ ੧੯੫੦–੫੧ ਵਿਚ ਜਦ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਹਵਾਈ ਜਹਾਜ ਖਰੀਦਿਆ, ਆਪ ਨੂੰ ਨਾਲ ਲੈ ਗਏ ਸਨ। ਮਗਰੋਂ ਜਦ ਵੀ ਹਵਾਈ ਜਹਾਜ ਦਾ ਕੋਈ ਕੰਮ ਹੁੰਦਾ, ਆਪ ਨੂੰ ਬੁਲਾ ਲਿਆ ਜਾਂਦਾ ਸੀ। ਬੀਬੀ ਸੁਰਿੰਦਰ ਛੇ ਸਾਲ ਦੀ ਸੀ ਜਦੋਂ ਆਪ ਦੇ ਪਿਤਾ ਜੀ ਅਸਾਮ (ਡਿਬਰੂਗੜ੍ਹ) ਵਿਖੇ ਚੜ੍ਹਾਈ ਕਰ ਗਏ। ਬੀਬੀ ਗੁਰਦੇਵ ਕੌਰ ਨੇ ਬਰਨਾਲੇ ਆਪਣਾ ਮਕਾਨ ਬਣਵਾਇਆ ਅਤੇ ਬੜੇ ਸੰਘਰਸ਼ ਨਾਲ ਆਪਣੇ ਦੋ ਪੁਤਰਾਂ ਅਤੇ ਦੋ ਧੀਆਂ ਦੀ ਪਰਵਰਿਸ਼ ਕੀਤੀ। ਸੰਨ ੧੯੮੪ ਵਿਚ ਆਪ ਬਰਨਾਲੇ ਤੋਂ ਮੁਹਾਲੀ ਆ ਗਏ।

ਸੂਬਾ ਸੁਰਿੰਦਰ ਕੌਰ ਖਰਲ ਨੇ ਹਰ ਤਰ੍ਹਾਂ ਦੇ ਦੁਖ–ਸੁਖ ਨੂੰ ਆਪਣੇ ਪਿੰਡੇ 'ਤੇ ਹੰਢਾਇਆ ਹੈ। ਆਪਣੇ ਪਿਤਾ ਦੀ ਯਾਦ ਨੂੰ ਆਪਣੇ ਨਾਲ ਜੋੜਨ ਲਈ ਲਾਇਆ ਸ਼ਬਦ 'ਖਰਲ' ਹੁਣ ਸੂਬਾ ਜੀ ਦਾ ਤਖਲਸ ਬਣ ਗਿਆ ਹੈ, ਜਿਸ ਦਾ ਮਤਲਬ ਹੈ ਸਾਰੀਆਂ ਗੱਲਾਂ ਨੂੰ ਬਾਰੀਕੀ ਨਾਲ ਵੇਖਣਾ ਘੋਖਣਾ, ਇਕਸਾਰ ਕਰਨਾ ਅਤੇ ਬੜੀ ਮਿਹਨਤ ਨਾਲ ਆਪਣੀ ਰਚਨਾ ਵਿਚ ਲੈ ਆਉਣਾ।

ਸੂਬਾ ਜੀ ਦੇ ਦੋ ਬੱਚੇ ਹਨ, ਪੁੱਤਰ ਯਾਦਵਿੰਦਰ ਸਿੰਘ ਅਤੇ ਧੀ ਰੁਪਿੰਦਰ ਕੌਰ।

ਸਭ ਤਰ੍ਹਾਂ ਦੇ ਘਰੇਲੂ ਰੁਝੇਵਿਆਂ ਦੇ ਬਾਵਜੂਦ ਸੂਬਾ ਸੁਰਿੰਦਰ ਕੌਰ ਖਰਲ ਆਪਣਾ ਵਕਤ, ਆਪਣੀਆਂ ਸਾਰੀਆਂ ਜ਼ੁੰਮੇਵਾਰੀਆਂ ਨਿਭਾਉਣ ਲਈ ਕਿਵੇਂ ਕੱਢ ਲੈਂਦੇ ਹਨ, ਇਸ ਦਾ ਸੇਹਰਾ ਉਹ ਆਪਣੀ ਨਿਰਸਵਾਰਥ ਭਾਵਨਾ, ਆਪਣੇ ਸੁਹਿਰਦ ਪਤੀ ਦਾ ਸਾਥ ਅਤੇ ਸਹਿਯੋਗ ਅਤੇ ਸਭ ਤੋਂ ਵਧ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਕਿਰਪਾ ਅਤੇ ਬਖ਼ਸ਼ਿਸ਼ ਨੂੰ ਦਿੰਦੇ ਹਨ। ਸ਼ਾਲਾ! ਸ੍ਰੀ ਸਤਿਗੁਰੂ ਜੀ ਦੀ ਆਪ 'ਤੇ ਇਸੇ ਤਰ੍ਹਾਂ ਕਿਰਪਾ ਬਣੀ ਰਹੇ ਅਤੇ ਆਪ ਪੰਥ ਦੀ ਸੇਵਾ ਕਰਦੇ ਰਹਿਣ।

# ਪਵਨਜੀਤ ਕੌਰ

ਚਕੋਰ ਸਦਾ ਚੰਨ ਦੀਆਂ ਠੰਡੀਆਂ ਠੰਡੀਆਂ ਰਿਸ਼ਮਾਂ ਦਾ ਅਨੰਦ ਮਾਨਣ ਲਈ, ਉਡੀਕ ਲਾਈ ਬਹਿੰਦਾ ਹੈ; ਮੋਰ ਕਾਲੇਂ ਬਦਲਾਂ ਨੂੰ ਤਕ ਪੈਲਾਂ ਪਾਣ ਦੀਆਂ ਤਾਂਗ ਰਖਦੇ ਹਨ; ਚਕਵੀ ਚਕਵੇ ਦੀ ਮਿਲਣ ਆਸ ਨਾਲ ਸੂਰਜ ਦੀਆਂ ਨਿਘੀਆਂ ਕਿਰਨਾਂ ਦੇ ਸੁਆਗਤ ਹਿਤ ਇਛਕ ਰਹਿੰਦੇ ਹਨ; ਮਾਵਾਂ ਆਪਣੇ ਜਿਗਰ ਦੇ ਟੋਟਿਆਂ ਨੂੰ ਮਿਲਣ ਖਾਤਰ ਬਿਹਬਲ ਹੁੰਦੀਆਂ ਹਨ; ਪਤਨੀ ਪਤੀ ਦੀ ਉਡੀਕ ਵਿਚ ਔਂਸੀਆਂ ਪਾਂਦੀ ਤੇ ਕਾਂ ਉਡਾਂਦੀ ਉਡਾਂਦੀ ਉਸਨੂੰ ਚੂਰੀਆਂ ਦੇ ਲਾਰੇ ਲਾਂਦੀ ਹੈ, ਤਿਵੇਂ ਬੀਬੀ ਪਵਨਜੀਤ ਕੌਰ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨਾਂ ਨਾਲ ਦੀਦਿਆਂ ਨੂੰ ਠਾਰਨ ਖਾਤਰ, ਰਾਹ ਵਿਚ ਅੱਖਾਂ ਵਿਛਾਈ ਰਖਦੀ ਹੈ।

ਪਵਨ ਦਾ ਜਨਮ ਸੰਤ ਹਰਨਾਮ ਸਿੰਘ ਦੇ ਘਰ ਮਾਤਾ ਮਾਇਆ ਦੀ ਕੁਖੋਂ ਲਾਲਾ ਮੂਸਾ (ਪਾਕਿਸਤਾਨ) ਅੰਦਰ ੧੯੩੧ ਵਿਚ ਹੋਇਆ। ਮਾਪਿਆਂ ਨੇ ਬਲਬੀਰ ਨਾਉਂ ਰਖਿਆ। ਇਹ ਬਾਲ ਕਾਲ ਤੋਂ ਹੀ ਸੁਘੜ ਤੇ ਤੇਲੀਆ ਬੁਧ ਸੀ। ਇਹ ਸਤ ਭੈਣ ਭਰਾਵਾਂ ਦੀ ਭੈਣ ਹੈ। ਸੰਤ ਹਰਨਾਮ ਸਿੰਘ ਹਿਕਮਤ ਦਾ ਕੰਮ ਕਰਕੇ ਨਿਰਬਾਹ ਕਰਦੇ ਸਨ ਇਨ੍ਹਾਂ ਨੂੰ ਕੀਰਤਨ ਨਾਲ ਇਸ਼ਕ ਸੀ, ਇਸੇ ਵਾਸਤੇ ਇਹ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਖੁਸ਼ੀਆਂ ਦੇ ਪਾਤਰ ਸਨ।

ਮਾਤਾ ਮਾਇਆ ਸੁਘੜ ਇਸਤਰੀ ਸੀ। ਇਸਨੇ ਬਚਿਆਂ ਨੂੰ ਸਿਖੀ ਵਿਚ ਪੁਖਤਾ ਕੀਤਾ। ਸਾਧੂ ਸੰਤਾਂ ਦੀ ਆਪ ਸੇਵਾ ਕਰਦੀ ਤੇ ਬਚਿਆਂ ਨੂੰ ਪ੍ਰੇਰਨਾ ਦੇਂਦੀ। ਬਲਬੀਰ ਦਸਵੀਂ ਪਾਸ ਕੀਤੀ। ਗਿਆਨੀ ਦੇ ਇਮਤਿਹਾਨ ਵਾਸਤੇ ਤਿਆਰ ਹੋਈ। ਘਰ ਵਿੱਚ ਆਟਾ ਗੁਨ, ਦਾਲਾ ਰਿੰਨ ਭਾਂਜਾ ਚਾੜ, ਦੁਧ ਰਿੜਕ, ਗਊ ਮਝਾਂ ਦੀਆਂ ਧਾਰਾਂ ਕਢ ਪੰਦਰਵੇਂ ਸਾਲ ਵਿੱਚ ਪੈਰ ਪਾਇਆ ਤਾਂ ਇਸਦਾ ਅਨੰਦ ਸੇਵਾ ਸਿੰਘ ਸਪੁਤਰ

ਸੰਤ ਪ੍ਰਤਾਪ ਸਿੰਘ, ਬੈਂਕੇ ਚੀਮੇ ਨਾਲ ੧੯੪੬ ਵਿਚ ਹੋਇਆ। ਸਤਿਗੁਰਾਂ ਦੀ ਬਖਸ਼ਸ਼ ਨਾਲ ਜੀਵਨਸਾਥੀ ਵੀ ਉਤਸ਼ਾਹੀ, ਤੇ ਸਤਿਗੁਰ ਚਰਨ ਭੌਰਾ, ਜਿਸਦੇ ਵਡੇ ਵਡੇਰੇ ਗੁਰੂ ਘਰ ਨਾਲ ਡੂੰਗਾ ਪਿਆਰ ਰਖਦੇ ਸਨ। ਇਨ੍ਹਾਂ ਦੇ ਬਾਪੂ ਕਿਸ਼ਨ ਸਿੰਘ ਦੀਆਂ ਇਲਾਕੇ ਵਿੱਚ ਧੂਮਾਂ ਪਈਆਂ ਹੋਈਆਂ ਸਨ। ਮਾਤਾ ਫਤਹ ਕੌਰ ਜੀ ਬੜੇ ਪਿਆਰ ਨਾਲ ਆਖਿਆ ਕਰਦੇ ਸਨ ਕਿ ਚੌਲਿਆਂ ਦੇ ਦਾਲੇ ਵਿੱਚੋਂ ਖੀਰ ਜਿੰਨਾਂ ਅਨੰਦ ਆਉਂਦਾ ਹੈ। ਉਨੀ ਦਿਨੀ ਬਾਪੂ ਪ੍ਰਤਾਪ ਸਿੰਘ ਰਾਵਲ ਪਿੰਡੀ ਕੇ.ਡੀ. ਬੂਟਾ ਸਿੰਘ ਦੇ ਠੇਕੇਦਾਰਾਂ ਵਿੱਚੋਂ ਇਕ ਸਨ। ਓਥੇ ਹੀ ਲੇਖਕ, ਮੁਕੰਦ ਸਿੰਘ ਆਦਿ ਰਹਿੰਦੇ ਸਨ। ਸਾਰਿਆਂ ਦਾ ਸੁਖਾਵਾ ਗੁਟ ਸੀ। ਰਾਵਲਪਿੰਡੀ ਦੀ ਨਾਮਧਾਰੀ ਸੰਗਤ, ਸ੍ਰੀ ਲੀਲਾਵੰਤੀ ਦੇ ਗੁਰਸਿਖੀ ਪਿਆਰ ਨੇ ਗੁਰੂ ਘਰ ਨਾਲ ਪ੍ਰੇਮ ਗੰਢ ਹੋਰ ਪੀਡੀ ਕਰ ਦਿਤੀ। ਅਨੰਦ ਪਿਛੋਂ ਬਲਬੀਰ ਤੋਂ ਬਦਲ ਕੇ, ਪਵਨਜ਼ੀਤ ਕੌਰ ਨਾਮ ਹੋਇਆ।

ਦੇਸ਼ ਦਾ ਵੰਡਾਰਾ ਹੋਇਆ ਤੇ ਇਸ ਸਾਰੇ ਦਾ ਸਾਰਾ ਗਰੂਪ, ਸੱਚੇ ਪਾਤਸ਼ਾਹ ਦੀ ਕਿਰਪਾ ਨਾਲ ਠੀਕ ਠਾਕ ਦਿਲੀ, ਪ੍ਰਤਾਪ ਬਾਗ ਆ ਡੇਰਾ ਲਾਇਆ। ਕੁਝ ਸਮਾਂ ਇਥੇ ਕੰਮ ਕੀਤਾ ਮੁੜ ਪਟਿਆਲੇ ਤੇ ਪਟਿਆਲਿਉਂ ਫਿਰ ਦਿਲੀ ਆ ਗਏ। ਇਥੇ ਆਕੇ ਤੰਬੂ ਕਨਾਤਾਂ ਦਾ ਕੰਮ ਸ਼ੁਰੂ ਕੀਤਾ। ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਕਰ ਕਮਲਾਂ ਨਾਲ ਜਿਗਰ ਨੂੰ ਗੇੜਾ ਦੇਣ ਦੀ ਬਖ਼ਸ਼ਸ਼ ਕੀਤੀ ਨਾਲ ਹੀ ਬਹੁਤ ਸਾਰੇ ਵਰ ਬਖਸ਼ੇ ਹੁਣ ਇਨ੍ਹਾਂ ਦੇ ਜੀਵਨ ਵਿੱਚ ਨਵਾਂ ਮੋੜ ਆਇਆ।

ਜੀਵਨ ਨਿਰਬਾਹ ਲਈ ਤਾਂ ਸਾਰੇ ਕੰਮ ਕਰਦੇ ਹਨ, ਪਰ ਚੰਗੇ ਭਾਗ ਹੋਣ ਤਾਂ ਰੱਬ ਵਾਲਾ ਪਾਸਾ ਯਾਦ ਰਹਿੰਦਾ ਹੈ। ਉਹ ਅੰਮ੍ਰਿਤ ਵੇਲੇ ਉਠਦੇ, ਇਸ਼ਨਾਨ ਕਰ ਭਜਨ ਬਾਣੀ ਵਿਚ ਜੁੜ ਕੇ, ਮੁੜ ਕਾਰ ਵਿਹਾਰ ਵਲ ਜੁਟ ਜਾਂਦੇ। ਵਿਹਾਰ ਨੂੰ ਸੁੱਚਾ ਰਖਦੇ। ਕਿਸੇ ਦਾ ਹਕ ਮਾਰਨਾ ਜਾਂ ਕਿਸੇ ਨਾਲ ਛਲ ਕਰਨਾ ਇਨ੍ਹਾਂ ਨਹੀਂ ਸਿਖਿਆ ਸਦਾ ਦਸਾਂ ਨਵਾਂ ਦੀ ਕਿਰਤ। ਜਿਥੋਂ ਤਕ ਵਾਹ ਲਗੇ ਕਿਸੇ ਦੀ ਸਹਾਇਤਾ ਕਰਨਾਂ ਇਨ੍ਹਾਂ ਦਾ ਨੇਮ ਹੈ। ਸੁਭਾਗ ਨਾਲ ਇਨ੍ਹਾਂ ਨੂੰ ਕੰਮ ਦਾ ਸਾਂਝੀ

ਵਾਲ ਇਨ੍ਹਾਂ ਦੇ ਭਣੇਵੇਂ ਮਨਮੋਹਣ ਨਾਲ ਹੋ ਗਿਆ। ਦੋਹਾਂ ਮਨ ਲਗਾ ਕੇ ਕੰਮ ਕੀਤਾ। ਸੱਚੇ ਪਾਤਸ਼ਾਹ ਬਖ਼ਸ਼ਿਸ਼ ਪਾਈ ਥੋੜੇ ਇਨਾਂ ਵਿਚ ਮਾਇਆ ਪ੍ਰਕਰਮਾਂ ਕਰਨ ਲਗੀ। ਮਾਇਆ ਦਾ ਸੁਭਾ ਹੈ, ਕਿ ਇਹ ਆਵੇ ਤਾਂ ਮਨੁਖ ਦੀ ਮਤ ਮਾਰ ਦੇਂਦੀ ਹੈ, ਪਰ ਸਤਿਗੁਰੂ ਕਿਰਪਾ ਕਰਨ ਤਾਂ ਮਾਇਆ ਦੇ ਜਾਦੂ ਦਾ ਅਸਰ ਨਹੀਂ ਹੁੰਦਾ। ਇਹ ਮਾਇਆ ਦੇ ਮਾੜੇ ਅਸਰ ਤੋਂ ਬਚੇ ਰਹੇ। ਸਤਿਗੁਰਾਂ ਦੀ ਬਖ਼ਸ਼ਸ਼ ਰਹੀ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਵਿਤਰ ਰੀਕਾਰਡ ਕੀਤੇ ਉਪਦੇਸ਼ ਵਿਚ ਆਉਂਦਾ ਹੈ:-

***ਗ੍ਰਿਸਤ ਦਾ ਸਵਾਦ ਜੇ ਮਾਇਆ ਭਰਪੂਰ ਹੋਵੇ***
***ਮਾਇਆ ਦਾ ਸਵਾਦ ਜੇ ਉਧਾਰ ਚਿੱਤ ਲਾਈਐ***
***ਖਾਣੇ ਦਾ ਸਵਾਦ, ਜੇ ਔਰ ਕੋ ਖਲਾਏ ਪਹਿਲਾਂ,***
***ਜੀਵਨ ਕਾ ਸਵਾਦ, ਜੇ ਰਾਮ ਗੁਨ ਗਾਈਏ।***

ਇਸ ਪ੍ਰੇਮ ਜੋੜੀ ਦਾ ਜੀਵਨ ਇਸੇ ਆਸ਼ੇ ਦੁਆਲੇ ਘੁੰਮਦਾ ਹੈ। ਘਰ ਵਿੱਚ ਸਾਧੂ ਸੰਤਾਂ ਦੇ ਆਸਣ ਖੁਲ੍ਹਦੇ ਹਨ। ਦੇਸਾਂ ਪ੍ਰਦੇਸਾਂ ਤੋਂ ਆਏ ਗੁਰਚਰਨ ਭੌਰੇ ਵੀ ਇਥੇ ਆਰਾਮ ਕਰਦੇ ਹਨ। ਉਨ੍ਹਾਂ ਸਭਨਾਂ ਵਾਸਤੇ ਇਹ ਘਰ ਕੂਕਾ ਰੈਸਟੋਰੈਂਟ। ਥਾਈ ਲੈਂਡ, ਯੂਕੇ, ਅਫਰੀਕਾ ਤੋਂ ਕੋਈ ਦਰਸ਼ਨਾਭਲਾਖੀ ਸ੍ਰੀ ਭੈਣੀ ਸਾਹਿਬ ਜਾ ਰਿਹਾ ਹੋਵੇ, ਉਹ ਪਹਿਲਾਂ ਇਥੇ ਦਰਸ਼ਨ ਦੇਂਦੇ ਹਨ ਤੇ ਇਹ ਵੀ ਉਨ੍ਹਾਂ ਦੇ ਦਰਸ਼ਨਾਂ ਨਾਲ ਇਉਂ ਖਿੜ ਪੈਂਦੇ ਹਨ, ਜਿਵੇਂ ਜਲ ਨਾਲ ਕਮੀਆ।

ਬੀਬੀ ਨੇ ਸਤਿਗੁਰਾਂ ਵਾਸਤੇ ਖਾਸ ਬਿਸਤਰ ਮੌਸਮ ਦੇ ਲਿਹਾਜ ਨਾਲ ਰਜ਼ਾਈ, ਤਲਾਈ, ਸਰ੍ਹਾਣਿਆਂ ਤਕ ਬਣਵਾ ਰਖਿਆ ਹੈ, ਤਾਂਕਿ ਕਿਸੇ ਵੇਲੇ ਪਾਤਸ਼ਾਹ ਕਿਰਪਾ ਕਰਨ ਤਾਂ ਉਨ੍ਹਾਂ ਦੇ ਆਰਾਮ ਵਿਚ ਫਰਕ ਨ ਪਵੇ। ਪਵਨਜੀਤ ਜੇਹਾ ਨਾਮ ਤੇਹਾ ਕਾਮ। ਸੱਚੇ ਪਾਤਸ਼ਾਹ ਦੀ ਕਿਰਪਾ ਨਾਲ ਇਹ ਬੀਬੀ ਪਵਨ ਨੂੰ ਜ਼ਿਤਣ ਦਾ ਬਲ ਰਖਦੀ ਹੈ। ਇੱਕ ਵੇਰ ਬੀਬੀ ਬੇਬੇ ਦਲੀਪ ਕੌਰ, ਬੀਬੀ ਸਵਰਨ ਕੌਰ, ਬੇਬੇ ਜੀ ਦੀ ਸੇਵਾਦਾਰਨੀ, ਸੰਤ ਬਸੰਤ ਸਿੰਘ ਆਦਿ ਨਾਲ ਹੈਦਰਾਬਾਦ ਜਾ ਰਹੇ ਸਨ। ਰਾਹ ਵਿੱਚ ਟਿਕਟ ਚੈਕਰ ਆਇਆ, ਪਰ ਇਹਨਾਂ ਤੀਖਣ ਬੁਧੀ ਕਾਰਨ ਹਰ ਪੁਛ

ਗਿਛ ਦਾ ਠੀਕ ਠੀਕ ਉਤਰ ਦਿੱਤਾ। ਤੇ ਉਹ ਤਸੱਲੀ ਲੈ ਮੁੜਿਆ। ਬੇਬੇ ਜੀ ਇਨ੍ਹਾਂ ਦੀ ਇਸ ਕਾਰਗੁਜ਼ਾਰੀ ਕਾਰਨ "ਨੰਬਰਦਾਰਨੀ" ਕਹਿ ਪੁਕਾਰਨ ਲਗੇ। ਕੁਝ ਸਮਾਂ ਬੀਤਿਆਂ ਹੋਰ ਸੇਵਾ ਕਰਦਿਆਂ, ਸਤਿਗੁਰੂ ਪਾਸੋਂ ਹੋਰ ਖੁਸ਼ੀਆਂ ਪ੍ਰਾਪਤ ਕਰ ਲਈਆਂ, ਤੇ ਸੱਚੇ ਪਾਤਸ਼ਾਹ "ਜੱਥੇਦਾਰ" ਕਹਿ ਨਵਾਜਿਆ। ਇਹ ਦੰਪਤੀ ਵੀ ਸਤਿਗੁਰੂ ਜੀ ਦੇ ਪਿਆਰ ਵਿਚ ਫੁਲਿਆ ਨਹੀਂ ਸਮਾਂਦਾ। ਜੇ ਕਦੇ ਸਤਿਗੁਰਾਂ ਦੇ ਦਰਸ਼ਨ ਨ ਹੋਣ ਤਾਂ ਵਿਆਕੁਲ ਹੋ ਉਠਦੇ ਹਨ। ਗ੍ਰਿਸਤ ਵਿਚ ਤੱਤਾ ਠੰਡਾ ਤਾਂ ਰਹਿੰਦਾ ਹੀ ਹੈ, ਪਰ ਭਲੇ ਕੰਮ ਵਾਸਤੇ ਕਦੇ ਦੋ ਰਾਵਾਂ ਨਹੀਂ ਹੋਈਆਂ। ਸਭ ਮਤੇ ਸਰਬ ਸੰਮਤੀ ਨਾਲ। ਕਿਸੇ ਲੋੜਵੰਦਾਂ ਦਾ ਸਵਾਲ ਹੋਵੇ ਜਾਂ ਗੁਰੂ ਘਰ ਨਾਲ ਸੰਬੰਧਿਤ ਜਾਂ ਧਰਮ ਕਾਰਜ ਵਾਸਤੇ ਹਰ ਸਮੇਂ ਤਿਆਰ ਬਰ ਤਿਆਰ। ਇਨ੍ਹਾਂ ਕਈ ਧਰਮ ਕਾਰਜਾਂ ਵਾਸਤੇ ਬੇਅੰਤ ਮਾਇਆ ਅਰਪਨ ਕੀਤੀ ਹੈ। ਪਰ ਮਾਣ ਨਹੀਂ ਕੀਤਾ ਸਦਾ ਗੁਰੂ ਕੀ ਅਮਾਨਤ ਦਸਿਆ ਹੈ।

ਜਿਹੜੇ ਭਗਤ ਭਗਵਾਨ ਨੂੰ ਆਪਣੀ ਸੇਵਾ ਨਾਲ ਰੀਝਾ ਲੈਂਦੇ ਹਨ, ਉਨਾਂ ਦਾ ਪ੍ਰੇਮ ਮਾਪਿਆ ਦੇ ਬਚਿਆਂ ਦੇ ਸਬੰਧ ਵਾਲਾ ਹੋ ਜਾਂਦਾ ਹੈ। ਬੱਚਾ ਪਿਉ ਦੀਆਂ ਲਤਾਂ ਨੂੰ ਚੰਬੜ ਜਾਦਾ ਹੈ; ਚਰਨਾਂ ਨੂੰ ਪਲੋਸਦਾ ਹੈ, ਲਤਾਂ ਨੂੰ ਘੁਟਦਾ ਹੈ ਅਤੇ ਆਪਣੀ ਮੰਗ ਮਨਵਾ ਲੈਂਦਾ ਹੈ, ਤਿਵੇ ਪਵਨ, ਸੱਚੇ ਪਾਤਸ਼ਾਹ ਪਾਸੋਂ, ਹਰ ਬੇਨਤੀ ਮਨਾਉਣ ਵਿਚ ਸਫਲ ਹੋ ਜਾਂਦੀ ਹੈ।

ਗੋਪਾਲ ਪਾਰਕ ਦਿੱਲੀ ਵਿੱਚ ਸ੍ਰੀ ਉਜਾਗਰ ਸਿੰਘ ਦੇ ਘਰ ਦੀਵਾਨ ਸੀ। ਨਿਤਨੇਮ ਉਪ੍ਰੰਤ ਪਵਨ ਆਪਣੀ ਜਗ੍ਹਾ ਤੋਂ ਉਠੀ ਤੇ ਸੱਚੇ ਪਾਤਸ਼ਾਹ ਦੇ ਚਰਨਾਂ ਵਿੱਚ ਗ੍ਰਿਹ ਪਵਿੱਤਰ ਕਰਨ ਲਈ ਅਰਜ ਕੀਤੀ। ਸੱਚੇ ਪਾਤਸ਼ਾਹ, ਸਤਿਗੁਰੂ ਜਗਜੀਤ ਸਿੰਘ ਜੀ ਬੀਬੀ ਨੂੰ ਸੰਤ ਤਰਮੇਸ ਸਿੰਘ ਨਾਲ ਗਲ ਕਰਨ ਖਾਤਰ ਇਸ਼ਾਰਾ ਕੀਤਾ। ਸਕੱਤਰ ਸਾਹਿਬ ਅਰਜ ਸੁਣ ਕਿਹਾ, "ਵਕਤ ਨਹੀਂ" ਇਹ ਸੁਣ ਆਪਣੇ ਸੁਭਾ ਵਿਚ ਖਿਲ ਖਲੋਤੀ ਤੇ ਬੜੇ ਬੇਬਾਕੀ ਨਾਲ ਕਿਹਾ, ਕਈ ਮਹੀਨੇ ਲੰਘ ਗਏ ਹਨ ਚਰਨ ਨਹੀਂ ਪਾਏ, ਅਜ ਵੀ ਵਿਹਲ ਨਹੀਂ ਕਿਵੇਂ ਹੋ ਸਕਦਾ ਹੈ? ਸਿਖ ਵਾਸਤੇ

ਇੰਨਾ ਲੰਮਾ ਵਿਛੋੜਾ ਕਲਿਜੁਗ ਹੈ। ਇਹ ਕਹਿ ਉਹ ਆਪਣੇ ਥਾਂ ਤੇ ਬਹਿ ਗਈ। ਜਦ ਭੋਗ ਪਿਆ, ਤਾਂ ਸੱਚੇ ਪਾਤਸ਼ਾਹ ਆਸਣ ਤੋਂ ਉਠੇ, ਜਲ ਪਾਨ ਕਰ ਗਡੀ ਵਲ ਵਧੇ ਤੇ ਕਾਰ ਵਿਚ ਜਾ ਬੈਠੇ। ਪਵਨ ਰਵਾਰਵੀਂ ਉਠੀ ਤੇ ਕਾਰ ਨੂੰ ਰੋਕ ਖੜੀ ਹੋ ਗਈ। ਦਰਸ਼ਕ ਇਹ ਨਜ਼ਾਰਾ ਤਕ ਵਿਸਮਾਧ ਹੋ ਗਏ। ਗਡੀ ਸਟਾਰਟ ਹੋਈ, ਪਰ ਬੀਬੀ ਨੇ ਆਪਣੀ ਜਗਾ ਨ ਛਡੀ ਅਤੇ ਸੱਚੇ ਪਾਤਸ਼ਾਹ ਕ੍ਰਿਸ਼ਨ ਨਗਰ ਸੇਵਾ ਸਿੰਘ ਦੇ ਘਰ ਚਰਨ ਪਾਣ ਲਈ ਇਸ਼ਾਰਾ ਕਰ ਦਿਤਾ। ਕਾਰ ਅਗੇ ਅਗੇ ਇਹ ਦੰਪਤੀ ਨੰਗੀ ਪੈਰੀ ਪਿਛੇ ਪਿਛੇ, ਜੋੜੇ ਪਾਣੇ ਵੀ ਭੁਲ ਗਏ ਤੇ ਜੀਪ ਵਿੱਚ ਬੈਠ ਮਗਰੋਂ ਪੁਜੇ। ਅਗੇ ਫ੍ਰਿਜ ਵਿਚ ਫਲ ਆਦਿ ਤਿਆਰ ਸਨ। ਸੱਚੇ ਪਾਤਸ਼ਾਹ ਕਾਰ ਵਿਚੋਂ ਉਤਰੇ ਤੇ ਆਪ ਹੀ ਫ੍ਰਿਜ ਵਿਚ ਆਲੂਬੁਖਾਰਾਂ ਤੇ ਹੋਰ ਜੋ ਮਨਭਾਇਆ ਉਸਨੂੰ ਚੁਕਿਆ ਤੇ ਭੋਗ ਲਾਇਆ ਤੇ ਘਰ ਵਾਲਿਆਂ ਦੇ ਪੁੱਜਣ ਤੋਂ ਪਹਿਲਾਂ ਹੀ ਕਾਰ ਵਿਚ ਬੈਠ ਆਰਾਮ ਅਸਥਾਨ ਵਲ ਚਲੇ ਗਏ।

ਸਾਧਾਰਨ ਪੁਰਸ਼ ਇਨ੍ਹਾਂ ਦੀ ਆਤਮਕ ਅਵਸਥਾ ਨੂੰ ਤਕੜੀ ਵਿੱਚ ਤੋਲ ਨਹੀਂ ਸਕਦਾ। ਇਹੋ ਜਾਣਦੇ ਹਨ, ਕਿ ਵਧੀਆ ਕਿਰਤੀ ਤਨ ਤੇ ਲੋੜਵੰਦਾਂ ਦੀਆਂ ਲੋੜਾਂ ਪੂਰੀਆਂ ਕਰਦੇ ਹਨ ਪਰ ਉਨ੍ਹਾਂ ਨੂੰ ਇਹ ਪਤਾ ਨਹੀਂ ਕਿ ਇਨ੍ਹਾਂ ਦਾ ਵਿਸ਼ਾਲ ਸੋਮਾਂ ਕਿਥੇ ਹੈ। ਭਾਵੇਂ ਨੂੰਹਾਂ, ਧੀਆਂ ਸਾਕਾਂ ਸਨਬੰਧੀਆਂ ਨਾਲ ਯੋਗ ਵਿਹਾਰ ਕਰਦੇ ਹਨ, ਪਰ ਕੁਨੈਕਸ਼ਨ ਸ੍ਰੀ ਭੈਣੀ ਸਾਹਿਬ ਵਾਲੇ ਨਾਲ। ਜੇ ਬਾਹਰ ਮੁਖੀ ਮਿਲਾਪ ਨਹੀਂ ਹੁੰਦਾ, ਤਾਂ ਸੁਪਨ ਦੁਨੀਆਂ ਵਿੱਚ ਖੁਲ੍ਹੇ ਨਜ਼ਾਰੇ ਮਾਣਦੇ ਹਨ। ਇਤਿਹਾਸ ਦਸਦਾ ਹੈ ਕਿ ਨਾਮਦੇਵ ਨੂੰ ੭੨ ਵਾਰ ਭਗਵਾਨ ਦੇ ਦਰਸ਼ਨ ਹੋਏ, ਪਰ ਇਸ ਦੰਪਤੀ ਨੂੰ ਅਨੇਕ ਬਾਰ ਦਰਸ਼ਨਾਂ ਦਾ ਸੁਭਾਗ ਪ੍ਰਾਪਤ ਹੋ ਜਾਂਦਾ ਹੈ। ਇਹ ਜਾਗਦੇ ਜਾਂ ਸੁਪਨ ਅਵਸਥਾ ਵਿਚ ਸਦੈਵ ਕਮਲ ਫੁਲਾਂ ਵਾਂਗੂੰ ਖਿੜੇ ਤੇ ਮਹਿਕਾ ਛਡਦੇ ਹਨ।

ਇਹ ਕੋਈ ਸੰਨ ਬਹੱਤਰ ਦੀ ਵਾਰਤਾ ਹੈ, ਕਿ ਕਾਕੇ ਸੰਤੋਖ ਸਿੰਘ ਨੂੰ ਬੜਾ ਬੁਖਾਰ ਹੋ ਗਿਆ। ਵਿਚਾਰੇ ਰਾਤ ਵਿਲਕਦਿਆਂ ਕਢੀ।

ਪਵਨਜੀਤ ਸਤਿਗੁਰੂ ਜੀ ਦੇ ਚਰਨਾਂ ਵਲ ਧਿਆਨ ਧਰ ਕਾਕੇ ਦੀ ਸਿਹਤ ਵਾਸਤੇ ਅਰਦਾਸ ਕੀਤੀ। ਇਸੇ ਬੇਚੈਨੀ ਵਿੱਚ ਅੱਖ ਲਗ ਗਈ। ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਆ ਦਰਸ਼ਨ ਦਿੱਤੇ। ਬੀਬੀ ਨੇ ਅਰਦਾਸ ਵਾਲੀ ਬੇਨਤੀ ਦੁਹਰਾਈ ਤਾਂ ਸੱਚੇ ਪਾਤਸ਼ਾਹ ਮੁਖੜੇ ਤੋਂ ਫੁਲ ਕੇਰਦਿਆਂ ਕਿਹਾ, "ਜੱਥੇਦਾਰਨੀਏ! ਇਤਨੀ ਘਬਰਾਈ ਹੋਈ ਏਂ? ਤਗੜੀ ਹੋ। ਕਿਨਾ ਜ਼ਰੂਰੀ ਕੰਮ ਛਡ ਤੇਰੇ ਸੰਤੋਖ ਤੇ ਇੰਦਰਾ ਵਾਸਤੇ ਆਇਆ ਹਾਂ। ਭਜਨ ਕਰ।" ਇਹ ਸੁਣ ਬੀਬੀ ਦੀ ਅੱਖ ਖੁਲ੍ਹ ਗਈ। ਹੁਣ ਸੰਤੋਖ ਦਾ ਟੰਪਰੇਚਰ ਡਾਊਨ ਸੀ ਤੇ ਬਿਸਤਰੇ ਤੇ ਆਰਾਮ ਨਾਲ ਲੇਟਿਆ ਪਿਆ ਸੀ। ਥੋੜ੍ਹੇ ਸਮੇਂ ਪਿਛੋਂ ਸੰਤੋਖ ਬਿਸਤਰਾ ਛਡ ਲੁਡੀ ਪਾਣ ਲਗਾ ਤੇ ਦੂਜੇ ਬੰਨੇ ਇੰਦਰਾ ਵੀ ਬਹੁਮਤ ਨਾਲ ਸਫਲ ਹੋਈ।

ਇਸੇ ਤਰ੍ਹਾਂ ਬੀਬੀ ਨੂੰ ਇਕ ਅਨੋਖਾ ਦ੍ਰਿਸ਼ਟਾਂਤ ਹੋਇਆ। ਬੀਬੀ ਪ੍ਰਵਾਰ ਸਹਿਤ ਸ੍ਰੀ ਭੈਣੀ ਸਾਹਿਬ ਦੇ ਦਰਸ਼ਨਾਂ ਨੂੰ ਗਈ ਹੋਈ ਏ। ਓਥੇ ਲੰਗਰ ਦੇ ਲਾਗੇ ਗਦੀ ਸਾਹਿਬ ਦੇ ਚੁਬਾਰੇ ਵਾਲੇ ਪੌੜੀਆਂ ਦੇ ਹੇਠਾਂ ਕੁਰਸੀ ਤੇ ਬੈਠਿਆਂ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਹੋਏ। ਸੱਚੇ ਪਾਤਸ਼ਾਹ ਜੀ ਦੇ ਦੁਆਲੇ ਸੰਗਤ ਘੇਰਾ ਪਾਈ ਬੈਠੀ ਸੀ। ਮਸਤਾਨੇ ਜੈਕਾਰੇ ਛਡ ਰਹੇ ਸਨ। ਬੀਬੀ ਪਵਨ ਚਰਨਾਂ ਤੇ ਜਾ ਨਮਸਕਾਰ ਕੀਤੀ। ਇਤਨੇ ਨੂੰ ਸੱਚੇ ਪਾਤਸ਼ਾਹ, ਸਤਿਗੁਰੂ ਜਗਜੀਤ ਸਿੰਘ ਜੀ ਮੁਸਕ੍ਰਾਂਦਿਆਂ, ਹਥਾਂ ਵਿੱਚ ਕੁੰਜੀਆਂ ਦਾ ਗੁੱਛਾ ਫੜੀ ਆ ਦਰਸ਼ਨ ਦਿਤੇ! ਇਨ੍ਹਾਂ ਨੇ ਕੁੰਜੀਆਂ ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾ! ਤੇ ਰਖਦਿਆਂ ਕਿਹਾ; "ਜੀ ਇਹ ਸੰਭਾਲੋ। ਪਰ ਸਤਿਗੁਰੂ ਰਾਮ ਸਿੰਘ ਜੀ ਬਚਨ ਕੀਤਾ, "ਨਹੀਂ, ਅਜੇ ਤੁਸੀਂ ਸੰਭਾਲੀ ਰਖੋ, ਸਮਾਂ ਨਹੀਂ ਆਇਆ" ਇਤਨਾਂ ਬਚਨ ਸੁਣ ਬੀਬੀ ਪਵਨਜੀਤ ਦੀ ਅੱਖ ਖੁਲ੍ਹ ਗਈ ਤੇ ਬਿਸਤਰੇ ਤੇ ਲੇਟੀ ਲੇਟੀ ਧੰਨ ਸਤਿਗੁਰੂ ਰਾਮ ਸਿੰਘ ਜੀ, ਧੰਨ ਸਤਿਗੁਰੂ ਜਗਜੀਤ ਸਿੰਘ ਜੀ ਦੀਨ ਦਿਆਲ ਜਿਹੜੇ ਸੁਪਨੇ ਵਿਚ ਦਰਸ਼ਨ ਦੇ ਨਿਹਾਲ ਕਰਦੇ ਹਨ ਕਹੀ ਜਾਵੇ।

# ਰਾਜਿੰਦਰ ਕੌਰ

ਸੇਵਾ, ਸਿਮਰਨ, ਸੁਹਿਰਦਤਾ, ਸੱਚ, ਸੁੱਚ, ਸ਼ਾਲੀਨਤਾ ਦੇ ਗੁਣਾਂ ਨਾਲ ਨਕੋ ਨਕ ਭਰਪੂਰ ਰਾਜਿੰਦਰ ਕੌਰ ਜੀ ਸਨ। ਇਹ ਗੁਣ ਉਨ੍ਹਾਂ ਤੱਕ ਹੀ ਸੀਮਤ ਨਹੀਂ ਰਹੇ ਸਗੋਂ ਉਨ੍ਹਾਂ ਦੇ ਸਾਰੇ ਪਰਿਵਾਰ–ਨੂੰਹ, ਪੁੱਤਰ, ਪੋਤਰਿਆਂ, ਪੋਤਰੀਆਂ, ਧੀਆਂ, ਦੋਹਤਰਿਆਂ, ਦੋਹਤਰੀਆਂ–ਰਾਹੀਂ ਸਮਸਤ ਨਾਮਧਾਰੀ ਸਮਾਜ ਵਿਚ ਫਲ ਫੁਲ ਰਹੇ, ਹਨ।

ਮਾਤਾ ਰਾਜਿੰਦਰ ਕੌਰ ਦੇ ਪੇਕੇ ਪਰਿਵਾਰ ਵਿਚ ਸਤਿਗੁਰੂ ਜੀ ਦੇ ਅਨਿੰਨ ਸੇਵਕ ਤੇ ਵਿਸ਼ਵਾਸ ਪਾਤਰ ਹੋਣ ਦਾ ਗੁਣ ਸੀ। ਆਪ ਦੇ ਪਿਤਾ ਜੱਥੇਦਾਰ ਇੰਦਰ ਸਿੰਘ ਜੀ ਨੂੰ ਸਤਿਗੁਰੂ ਪਰਤਾਪ ਸਿੰਘ ਨੇ ਹੀ ਗੁਜਰਾਂਵਾਲੇ ਦੇ ਨਾਮਧਾਰੀ ਜੱਥੇ ਦੀ ਅਗਵਾਈ ਕਰਨ ਲਈ ਜੱਥੇਦਾਰ ਥਾਪਿਆ ਸੀ। ਗੁਜਰਾਂਵਾਲੇ ਉਹ ਪਿੰਡ ਸੰਭਾੜਿਆਲ, ਜ਼ਿਲ੍ਹਾ ਸਿਆਲਕੋਟ ਤੋਂ ਆ ਕੇ ਵੱਸੇ ਸਨ। ਆਪ ਜੀ ਦਾ ਪੇਕਾ ਨਾਂ ਸੰਤ ਕੌਰ ਸੀ। ਆਪ ਦੇ ਬਚਪਨ ਵਿਚ ਹੀ ਆਪ ਜੀ ਦੇ ਮਾਤਾ ਜੀ ਇਸ ਆਸਾਰ ਸੰਸਾਰ ਨੂੰ ਛੱਡ ਗਏ। ਸੋ, ਆਪ ਦਾ ਪਾਲਣ ਪੋਸਣ ਆਪ ਜੀ ਦੇ ਨਾਨੀ ਜੀ ਨੇ ਹੀ ਕੀਤਾ। ਗੁਰੂ ਘਰ ਪ੍ਰਤੀ ਸ਼ਰਧਾ, ਗੁਰਸਿੱਖ ਦਾ ਸੇਵਾ ਸਤਿਕਾਰ ਕਰਨ ਦੇ ਗੁਣ, ਆਪ ਜੀ ਨੇ ਨਾਨੀ ਤੋਂ ਹੀ ਪ੍ਰਾਪਤ ਕੀਤੇ।

ਸੰਤ ਗਿਆਨ ਸਿੰਘ ਜੀ ਤੇ ਬੀਬੀ ਰਜਿੰਦਰ ਕੌਰ ਦਾ ਅਨੰਦ ਕਾਰਜ ੧੯੩੫ ਵਿਚ ਗੁਰ–ਮਰਿਆਦਾ ਨਾਲ ਮਾਤਾ ਫਤਹ ਕੌਰ ਜੀ ਦੀ ਹਜ਼ੂਰੀ ਵਿਚ ਗੁਜਰਾਂਵਾਲੇ ਹੋਇਆ। ਇਹ ਸਮਾਂ ਨਾਮਧਾਰੀ ਸੰਤਾਂ, ਭਗਤਾਂ ਤੇ ਜੱਥੇਦਾਰਾਂ ਦੀ ਹਾਜ਼ਰੀ ਕਰਕੇ ਵੀ ਸੁਭਾਇਮਾਨ ਸੀ। ਅਨੰਦ ਕਾਰਜ ਸਮੇਂ ਸੰਤ ਗਿਆਨ ਸਿੰਘ ਜੀ ਦੀ ਉਮਰ ੧੯ ਸਾਲ ਤੇ ਬੀਬੀ ਰਾਜਿੰਦਰ ਕੌਰ ਜੀ ਦੀ ੧੭ ਵਰ੍ਹੇ ਸੀ।

ਅਨੰਦ ਕਾਰਜ ਸਮੇਂ ਆਪ ਦੇ ਕੰਨ ਨਹੀਂ ਸਨ ਵਿਨ੍ਹੇ ਹੋਏ। ਆਪ ਨੇ ਸਾਰੀ ਉਮਰ ਕੰਨ ਨਹੀਂ ਵਿਨ੍ਹਾਏ। ਆਪ ਨੂੰ ਗਹਿਣੇ ਪਾਉਣ ਦੇ ਸ਼ੌਕ ਨਾਲੋਂ ਗੁਰਮਤਿ, ਗੁਰਸਿੱਖੀ ਤੇ ਨਾਮ ਬਾਣੀ, ਸਿਮਰਨ ਦਾ ਗਹਿਣਾ ਹੀ ਪਸੰਦ ਸੀ, ਜਿਹੜਾ ਆਪ ਨੇ ਅੰਤਮ ਸਵਾਸਾਂ ਤਕ ਪਹਿਨੀ ਰਖਿਆ।

ਮਾਤਾ ਰਜਿੰਦਰ ਕੌਰ ਦੇ ਸਹੁਰੇ ਘਰ, ਆਪ ਨੂੰ ਭਾਗਸ਼ੀਲ ਜੀਅ ਸਮਝਿਆ ਜਾਂਦਾ ਰਿਹਾ ਕਿਉਂਕਿ ਆਪ ਜੀ ਦੇ ਪਦਾਰਪਨ ਕਰਨ ਨਾਲ ਹੀ ਧਨ ਪਦਾਰਥ ਪਿਛੇ ਪਿਛੇ ਫਿਰਨ ਲਗਾ, ਸਮਰਿਥੀ ਵੱਧਣ ਲਗੀ, ਲਹਿਰ ਬਹਿਰ ਹੋ ਗਈ, ਖੁਸ਼ਹਾਲੀ ਨੇ ਪੱਕੇ ਡੇਰੇ ਲਾ ਲਏ।

ਸੰਤ ਗਿਆਨ ਨੂੰ ੧੯੪੬ ਵਿਚ ਬਿਜਨੋਰ ਵਿਚ ਐਸ. ਬੀ. ਸ਼ੂਗਰ ਮਿਲ ਵਿਖੇ ਚੀਫ਼ ਇੰਨਜੀਨੀਅਰ ਦੀ ਜ਼ਿੰਮੇਵਾਰੀ ਸੰਭਾਲੀ ਗਈ। ਏਥੇ ਹਜ਼ਾਰਾਂ ਕਾਮੇ ਇਨ੍ਹਾਂ ਦੇ ਹੁਕਮ ਅਨੁਸਾਰ ਕੰਮ ਕਰਦੇ ਸਨ, ਵੱਡੀ ਕੋਠੀ, ਹੋਰ ਸੁਖ ਦੇ ਸਾਧਨ ਆਪ ਵਾਸਤੇ ਮੁਹੱਈਆ ਕੀਤੇ ਗਏ। ਇਨ੍ਹਾਂ ਸੁਖ ਦੇ ਸਾਧਨਾਂ ਸਮੇਂ ਵੀ ਆਪ ਦੇ ਪਰਿਵਾਰ ਦਾ ਸੁਖ, ਭਜਨ ਬੰਦਗੀ ਕਰਕੇ ਬਣਿਆ ਹੋਇਆ ਸੀ। ਸੁੱਚ ਸੋਧ, ਨਿਤਨੇਮ ਦਾ ਪੱਲਾ ਨਹੀਂ ਛੱਡਿਆ।'

ਮਾਤਾ ਜੀ ਜਦ ਆਪਣੇ ਦੋਹਾਂ ਬੱਚਿਆਂ ਤੇ ਦੋਹਾਂ ਬੱਚੀਆਂ ਨੂੰ ਵੀ ਪਰਸ਼ਾਦਾ ਛਕਾਉਣ

ਲਗਦੇ ਤਾਂ ਪਹਿਲਾਂ ਗੁਰ–ਮਰਿਆਦਾ ਅਨੁਸਾਰ ਅਰਦਾਸਾ ਕਰਦੇ, ਫਿਰ ਸਭ ਨੂੰ ਅੱਡੋ ਅੱਡੀ ਭਾਂਡਿਆਂ ਵਿਚ ਦਾਲ, ਸਬਜ਼ੀ ਪਾ ਕੇ ਦੇਂਦੇ, ਪਾਣੀ ਦੇ ਗਿਲਾਸ ਵੀ ਅੱਡੋ ਅੱਡ ਦੇਂਦੇ ਸਨ ਤੇ ਨਾਲ ਹੀ ਗੁਰਬਾਣੀ ਦੀ ਤੁਕ ਪੜ੍ਹਦੇ, "ਸੁਚਿ ਹੋਵੈ ਤਾਂ ਸਚੁ ਪਾਈਐ।"

ਬਿਜਨੌਰ ਹੋਰ ਨਾਮਧਾਰੀਆਂ ਦੇ ੧੦–੧੨ ਘਰ ਵੀ ਸਨ। ਸਤਿਗੁਰੂ ਪਰਤਾਪ ਸਿੰਘ ਜੀ ਤੇ ਸਤਿਗੁਰੂ ਜਗਜੀਤ ਸਿੰਘ ਜੀ ਅਮਰੋਹਾ, ਬਿਜਨੌਰ, ਬਰੇਲੀ ਆਦਿ ਦੇ ਦੌਰਿਆਂ ਸਮੇਂ, ਬਿਜਨੌਰ ਆਪ ਜੀ ਦੀ ਕੋਠੀ ਨੂੰ ਹੀ ਭਾਗ ਲਗਾਂਦੇ ਸਨ। ਮਾਤਾ ਜੀ ਨੂੰ ਸਤਿਗੁਰਾਂ ਦੇ ਦ੍ਰਸ਼ਨ ਕਰਕੇ ਤੇ ਸਾਧ ਸੰਗਤ ਦੇ ਚਰਨ ਪੈਣ ਕਰਕੇ, ਚਾਅ ਚੜ੍ਹ ਜਾਣਾ। ਆਪ ਨੇ ਉਸ ਸਮੇਂ ਉਤਸ਼ਾਹ ਤੇ ਸ਼ੌਕ ਨਾਲ ਸੇਵਾ ਦੀ ਮੂਰਤੀ ਬਣ ਜਾਣਾ। ਬੱਚਿਆਂ ਨੂੰ ਵੀ ਸੇਵਾ ਕਰਨ ਲਈ ਉੱਧਮ ਦੇਣਾ। ਬਿਜਨੌਰ ਹੀ ਸਵੇਰੇਂ ਸਤਿਗੁਰਾਂ ਦੀ ਹਜ਼ੂਰੀ ਵਿਚ ਆਸਾ ਜੀ ਦੀ ਵਾਰ ਲਗਣੀ, ਸ਼ਾਮ ਦਾ ਦੀਵਾਨ ਲਗਣਾ ਤੇ ਮੇਲਾ ਬਣਿਆ ਰਹਿਣਾ। ਹਫਤਾਵਾਰੀ ਦੀਵਾਨ ਵੀ ਆਪ ਦੇ ਗ੍ਰਹਿ ਵਿਖੇ ਲਗਦਾ। ਆਪ ਨੇ ਕਿਸੇ ਨੂੰ ਦੂਰ ਨਹੀਂ ਕੀਤਾ, ਨਾਮਧਾਰੀ ਹੀ ਨਹੀਂ ਸਗੋਂ ਗੈਰ–ਨਾਮਧਾਰੀਆਂ ਨੂੰ ਵੀ ਗੁਰੂ ਘਰ ਦੇ ਨੇੜੇ ਕੀਤਾ।

੧੯੮੦ ਵਿਚ ਆਪ ਦੇ ਪਰਿਵਾਰ ਤੇ ਸਤਿਗੁਰੂ ਸੱਚੇ ਪਾਤਿਸ਼ਾਹ ਜੀ ਦੀ ਕ੍ਰਿਪਾ ਨਾਲ ਇਕ ਹੋਰ ਖੁਸ਼ੀ, ਮਾਣ ਤੇ ਸਮਾਜਕ ਰਾਜਨੀਤਕ ਉੱਚਤਾ ਦਾ ਸਮਾਂ ਆਇਆ। ਆਪ ਦੇ ਵੱਡੇ ਲੜਕੇ ਸ੍ਰ: ਹਰਵਿੰਦਰ ਸਿੰਘ ਜੀ ਹੰਸਪਾਲ ਰਾਜ ਸਭਾ ਦੇ ਮੈਂਬਰ ਚੁਣੇ ਗਏ। ਘਰ ਵਿਚ ਖੁਸ਼ੀ ਵਿਚ ਸ਼ਰੀਕ ਹੋਣ ਵਾਲਿਆਂ, ਕੰਮ ਕਾਰ ਕਰਾਉਣ ਵਾਲਿਆਂ, ਮਿਲਣ ਗਿਲਣ ਵਾਲਿਆਂ ਦਾ ਹੜ੍ਹ ਆਉਣ ਲਗਾ। ਪਰ ਆਪ ਨੇ ਜਾਂ ਆਪ ਦੀ ਨੂੰਹ ਤੇ ਪਰਿਵਾਰ ਦੇ ਹੋਰ ਜੀਆਂ ਨੇ ਕਦੀ ਕਿਸੇ ਦੇ ਆਉਣ ਤੇ ਮੱਥੇ ਵੱਟ ਨਹੀਂ ਪਾਇਆ ਸਗੋਂ ਪ੍ਰਸੰਨ ਚਿਤ ਹੋ ਕੇ ਜਲ ਪਾਣੀ ਪੁੱਛਿਆ। ਉਸ ਦੀ ਲੋੜ ਅਨੁਸਾਰ ਸੇਵਾ ਕੀਤੀ।

ਗੁਰੂ ਘਰ ਤੇ ਸਿਦਕ ਭਰੋਸਾ ਆਪ ਦੀ ਲੋੜ ਸੀ। ਸ੍ਰੀ ਭੈਣੀ ਸਾਹਿਬ ਆਪ ਲਈ ਵੱਡਾ ਤੀਰਥ ਸੀ। ਸਤਿਗੁਰੂ ਦੇ ਦਰਸ਼ਨ ਆਪ ਲਈ ਹੱਜ ਸੀ। ਆਪ ਹੋਲੇ ਮਹੱਲੇ ਨੂੰ ਸਾਧ ਸੰਗਤ ਦੇ ਦਰਸ਼ਨ ਲਈ ਸਭ ਤੋਂ ਉੱਤਮ ਮੌਕਾ ਸਮਝਦੇ ਸਨ। ਆਪ ਨੇ ਹਰ ਹੋਲੇ ਮਹੱਲੇ ਤੇ ਜਾਣਾ ਤੇ ਉਹ ਵੀ ਕਈ ਦਿਨ ਪਹਿਲਾਂ ਹੀ।

ਇਸ ਸੇਵਕ ਪਰਿਵਾਰ ਤੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਹੋਰ ਕ੍ਰਿਪਾ ਕੀਤੀ। ਦਿੱਲੀ ਦਰਸ਼ਨ ਦੇਣ ਸਮੇਂ ਸਤਿਗੁਰਾਂ ਦਾ ਡੇਰਾ ਆਪ ਜੀ ਦੇ ਗ੍ਰਹਿ ਵਿਖੇ ਹੀ ਰਹਿਣ ਲਗਾ। ਬੀਬੀ ਰਾਜਿੰਦਰ ਕੌਰ ਤੇ ਬਾਕੀ ਪਰਿਵਾਰ ਦੀ ਖੁਸ਼ੀ ਦਾ ਟਿਕਾਣਾ ਨਾ ਰਿਹਾ। ਉਨ੍ਹਾਂ ਰੱਜ ਰੱਜ ਭੱਜ ਭੱਜ ਸੇਵਾ ਕਰਨੀ ਤੇ ਪੁੱਤਰਾਂ, ਨੂੰਹਾਂ, ਪੋਤਰਿਆਂ ਨੂੰ ਕਰਨ ਲਈ ਉੱਦਮ ਦੇਣਾ।

ਮਾਤਾ ਰਾਜਿੰਦਰ ਕੌਰ ੨੯ ਜੁਲਾਈ ੧੯੯੦ ਨੂੰ ਸੰਸਾਰ ਯਾਤਰਾ ਪੂਰੀ ਕਰ ਸੱਚਖੰਡ ਜਾ ਬ੍ਰਾਜੇ। ਉਨ੍ਹਾਂ ਦੀ ਯਾਦ ਵਿਚ ਬੜਾ ਭਾਰੀ ਮੇਲਾ ਹੋਇਆ ਜਥੇਦਾਰਾਂ ਤੇ ਕੀਰਤਨੀ ਸਿੰਘ ਸ਼ਬਦ ਕੀਰਤਨ ਕੀਤਾ। ਸਾਬਕਾ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਤੇ ਹੋਰ ਪਤਵੰਤੇ ਸਜਣਾਂ ਸ਼ਰਧਾਂਜਲੀਆਂ ਅਰਪਨ ਕੀਤੀਆਂ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸੰਗਤ ਨੂੰ ਉਪਦੇਸ਼ ਦੇਂਦਿਆਂ ਅੰਤ ਮਾਤਾ ਜੀ ਬਾਰੇ ਕਿਹਾ, "ਭਾਵੇਂ ਉਨ੍ਹਾ ਦੇ ਜਾਣ ਨਾਲ ਫਰਕ ਤੇ ਪਵੇਗਾ, ਪਰ ਉਹ ਵਧੀਆ ਚਲੇ ਗਏ।



ਲੇਖਕ ਮਾਸਟਰ ਨਿਹਾਲ ਸਿੰਘ ਨਾਮਧਾਰੀ
੧੯੯ ਰਾਮ ਨਗਰ ਐਕਸਟੈਂਸ਼ਨ
ਦਿੱਲੀ–੫੧

# ਪੁਸਤਕਾਂ ਦੀ ਸੂਚੀ

੧. ਬਾਈਕਾਟ
੨. ਸੰਤਲਤਾ ਦਾ ਸ੍ਰੋਤ
੩. ਮੌਜੀ ਠਾਕੁਰ
੪. ਬੇਅੰਤ ਲੀਲਾ
੫. ਅਲੌਕਿਕ ਦਰਸ਼ਨ
੬. ਚੋਜੀ ਪ੍ਰੀਤਮ
੭. ਸਤਿਗੁਰ ਸਾਖੀਆਂ
੮. ਕੂਕਿਆਂ ਦਾ ਪੰਥ ਨਿਰਾਲਾ
੯. ਸਤਿਗੁਰੂ ਰਾਮ ਸਿੰਘ ਜੀ (ਸੰਪਾਦਨ)
੧੦. ਮਾਤਾਵਾਂ
੧੧. ਖਿਲਰੇ ਫੁੱਲ
੧੨. Lord of Virtues
੧੩. Enlighteness
੧੪. Ever Green

## ਪਾਠਸ਼ਾਲਾ ਵਾਸਤੇ

ੳ. ਬਾਲ ਸਿਖਿਆ
ਅ. ਪੰਜਾਬੀ ਦੀ ਪਹਿਲੀ ਪੋਥੀ